ਮਹਾਰਾਜ ਨਰਿੰਦਰ ਸਿੰਘ ਆਪ ਚੜ੍ਹਕੇ,
ਕਿਲੇ ਕੋਟ ਦੀ ਤਰਫ ਨਿਗਾਹ ਲਾਈ।
ਸਾਰੇ ਸ਼ਹਿਰ ਦਾ ਕੋਟ ਪਰਵਸਤ ਹੋਵੇ,
ਬਿਨਾਂ ਤਖ਼ਤ ਦੇ ਤੋਪ ਨਾ ਰਹੇ ਕਾਈ।
ਮਹਾਰਾਜ ਦੇ ਹੁਕਮ ਦੇ ਨਾਲ ਯਾਰੋ,
ਤੋਪ ਕਰੇ ਖਾਂ ਕਿਲੇ ਦੇ ਵਿਚ ਆਈ।
ਸੰਮਣ ਬੁਰਜ ਤੇ ਚਾੜ੍ਹ ਖਜ਼ਾਨ ਸਿੰਘਾ,
ਰਾਮ ਬਾਣ ਪਹਾੜ ਦੀ ਤਰਫ਼ ਲਾਈ॥ ੩੮॥
ਜੋੜੇ ਤੋਪਖ਼ਾਨੇ ਉਨ੍ਹਾਂ ਬਰਜੀਆਂ ਤੇ,
ਪਾਣੀ ਨਾਲ ਦਿੱਤੀ ਉਸ ਦੀ ਪੂਰ ਖਾਈ।
ਉੱਤੇ ਕੋਟ ਦੇ ਫੌਜ ਉਤਾਰ ਛੱਡੀ,
ਮੇਖ ਜ਼ੀਨ ਬੇਅੰਤ ਨਾ ਅੰਤ ਕਾਈ।
ਕਈ ਬਰਸ ਦਾ ਕੱਠਾ ਗੁਦਾਮ ਕੀਤਾ,
ਹੋਰ ਜਿਨਸ ਲੱਦੀ ਬੇਸ਼ੁਮਾਰ ਆਈ।
ਜੋੜੀ ਰੱਬ ਨੇ ਬਣਤ ਬਣਾਵਣੀ ਹੈ,
ਕਵੀ ਸਿੰਘ ਨਾ ਉਸਦੀ ਖ਼ਬਰ ਰਾਈ॥ ੩੯॥

ਇਨ੍ਹਾਂ ਦਿਨਾਂ ਵਿਚ ਹੀ ਜਦ ਪਟਿਆਲੇ ਜੰਗੀ ਤਿਆਰੀਆਂ ਹੋ ਰਹੀਆਂ ਸਨ ਤਾਂ ਬਾਦਸ਼ਾਹ ਦਿੱਲੀ ਵਲੋਂ ਇਕ ਖਤ ਮਹਾਰਾਜਾ ਨਰਿੰਦਰ ਸਿੰਘ ਜੀ ਦੇ ਨਾਮ ਆਇਆ ਜਿਸ ਵਿਚ ਉਸ ਨੇ ਸਿਖ ਮਹਾਰਾਜੇ ਨੂੰ ਗ਼ਦਰ ਵਿਚ ਸ਼ਾਮਲ ਹੋਣ ਲਈ ਸੱਦਾ ਦਿਤਾ ਸੀ। ਮਹਾਰਾਜਾ ਚੂੰਕਿ ਪੱਕਾ ਸਿੱਖ ਸੀ ਤੇ ਸਿੱਖ ਮੁਗ਼ਲ ਖ਼ਾਨਦਾਨ ਨੂੰ ਗੁਰ ਦ੍ਰੋਹੀ ਤੇ ਹਤਿਆਰਾ ਸਮਝਦੇ ਸਨ, ਇਸ ਲਈ ਉਹ ਖਤ ਮਿਸਟਰ ਫੋਰਸੀਥ ਕਮਿਸ਼ਨਰ ਪਾਸ ਅੰਬਾਲੇ ਭੇਜ ਦਿਤਾ ਗਿਆ। ਉਹ ਖਤ ਹੁਣ ਗਵਰਨਮੈਂਟ ਦੇ ਰੀਕਾਰਡ ਆਫਿਸ ਵਿਚ ਸਾਂਭਕੇ ਰੱਖਿਆ ਹੋਇਆ ਹੈ।

ਮਹਾਰਾਜਾ ਨਰਿੰਦਰ ਸਿੰਘ ਦੇ ਥਨੇਸਰ ਮੁਕਾਮ ਕਰਨ ਤੇ ਰਾਜਾ ਸਰੂਪ ਸਿੰਘ ਜੀ ਜੀਂਦ ਦੇ ਜ਼ਿੰਮੇ ਕਰਨਾਲ ਦੇ ਇਲਾਕੇ ਦਾ ਪ੍ਰਬੰਧ ਸੌਂਪਿਆ ਗਿਆ। ਨਵਾਬ ਮਾਲੇਰ ਕੋਟਲਾ ਤੇ ਰਾਜਾ ਸਾਹਿਬ ਨਾਭਾ ਦੀਆਂ ਫੌਜਾਂ ਬਾਗੀਆਂ ਦੀ ਰੋਕ ਲਈ ਭੇਜੀਆਂ ਗਈਆਂ। ਰਾਜਾ ਫਰੀਦ ਕੋਟ ਦੀ ਡਯੂਟੀ ਫੀਰੋਜ਼ਪੁਰ ਲੱਗੀ* ਇਸ ਤਰ੍ਹਾਂ ਪੰਜਾਬ ਦੇ ਸਾਰੇ ਨਾਕੇ ਜਿਥੋਂ ਬਾਗੀਆਂ ਦੇ ਦਿੱਲੀ ਵੱਲ ਵਧਣ ਦਾ ਡਰ ਸੀ, ਹਿਠਾੜ ਸਤਲੁਜ ਦੇ ਰਈਸਾਂ ਨੇ ਆਪਣੇ ਪ੍ਰਬੰਧ ਹੇਠ ਲੈ ਲਏ।

ਹਿੰਦੁਸਤਾਨ ਵਿੱਚ ਇਸ ਸਮੇਂ ਅੰਗਰੇਜ਼ੀ ਫੌਜ ਆਟੇ ਵਿੱਚ ਲੂਣ ਦੀ ਤਰ੍ਹਾਂ ਸੀ, ਪਰ ਪੰਜਾਬ ਦੀ ਸਹਾਇਤਾ ਦੇ ਭਰੋਸੇ ਅੰਗਰੇਜ਼ੀ ਹਕੂਮਤ ਦਾ ਦਿਲ ਕਾਇਮ ਰਿਹਾ। ਜਿਉਂ ੨ ਗ਼ਦਰ ਦੀ ਅੱਗ ਦੇਸ ਵਿਆਪੀ ਹੁੰਦੀ ਚਲੀ ਗਈ ਤਾਂ ਮੇਰਠ ਅਤੇ ਦਿੱਲੀ ਤੋਂ ਛੁਟ ਰੁੜਕੀ, ਫੀਰੋਜ਼ ਪੁਰ, ਅੰਮ੍ਰਿਤਸਰ, ਲਾਹੌਰ, ਮੁਜ਼ੱਫਰ ਨਗਰ, ਸ਼ਿਮਲਾ, ਅਲੀਗੜ੍ਹ, ਨੁਸ਼ਹਿਰਾ ਹੋਤੀ ਮਰਦਾਨ, ਇਟਾਵਾ, ਮੈਨਪੁਰੀ, ਲਖਨਊ, ਮਥੁਰਾ, ਮੁਰਾਦਾਬਾਦ,

---

*Kaye's Sepoy War in India, II. PP. 162—163, ਫੂਲ ਬੰਸ ਪ੍ਰਕਾਸ਼, ਪੰਚਮ ਅਧਿਕਾਰ।

ਕਾਨਪੁਰ, ਝਾਂਸੀ, ਅਲਾਹਬਾਦ, ਜਾਲੰਧਰ, ਸਰਸਾ, ਲੁਧਿਆਣਾ, ਹਿਸਾਰ, ਰੁਹਤਕ, ਗਵਾਲੀਅਰ, ਆਗਰਾ, ਔਰੰਗਾਬਾਦ, ਇੰਦੌਰ, ਜਿਹਲਮ, ਸਿਆਲਕੋਟ, ਸਹਾਰਨਪੁਰ, ਹਜ਼ਾਰੀ ਬਾਗ਼, ਭਾਗਲਪੁਰ, ਪਿਸ਼ਾਵਰ, ਕੋਹ ਮਰੀ, ਜਬਲਪੁਰ, ਸ਼ਿਕਾਰਪੁਰ, ਕੋਟਾ ਆਦਿ ਸ਼ਹਿਰ ਵੀ, ਜਿਥੇ ੨ ਹਿੰਦੁਸਤਾਨੀ ਫੌਜਾਂ ਸਨ, ਇਸ ਲਪੇਟ ਵਿਚ ਆ ਗਏ।

ਇਸ ਗ਼ਦਰ ਵਿੱਚ ਸਭ ਤੋਂ ਵਧੇਰੇ ਖਤਰਨਾਕ ਥਾਂ ਦਿੱਲੀ ਸੀ, ਜਿਥੇ ਬਾਗੀਆਂ ਨੇ ਮੁਗ਼ਲੀਆ ਹਕੂਮਤ ਨੂੰ ਕਾਇਮ ਕਰਨ ਦਾ ਬੀੜਾ ਚੁਕਿਆ ਹੋਇਆ ਸੀ ਤੇ ਜੰਗੀ ਤਿਆਰੀਆਂ ਜ਼ੋਰ ਸ਼ੋਰ ਨਾਲ ਸ਼ੁਰੂ ਸਨ। ਦਿੱਲੀ ਨੂੰ ਫਤਹ ਕਰਨ ਲਈ ਗਵਰਨਰ ਜਨਰਲ ਵਲੋਂ ਜਨਰਲ ਐਨਸਨ ਕਮਾਂਡਰ ਇਨਚੀਫ ਦੇ ਨਾਮ ਹੁਕਮ ਜਾਰੀ ਹੋਇਆ। ਜਨਰਲ ਐਨਸਨ ਉਸ ਵੇਲੇ ਸੇਹਤ ਖਰਾਬ ਹੋਣ ਕਰਕੇ ਸ਼ਿਮਲੇ ਆਰਾਮ ਕਰ ਰਿਹਾ ਸੀ, ਪਰ ਹੁਕਮ ਪੁਜਣ ਤੇ ਉਸ ਨੇ ਫੌਰਨ ਚੜ੍ਹਾਈ ਕਰ ਦਿੱਤੀ। ਮੌਸਮ ਉਸ ਸਮੇਂ ਬੜਾ ਖਰਾਬ ਸੀ ਤੇ ਦੇਸ਼ ਵਿੱਚ ਹੈਜ਼ੇ ਦੀ ਸ਼ਕਾਇਤ ਸੀ। ਜਨਰਲ ਐਨਸਨ ਜਦ ਅੰਬਾਲਿਓਂ ਹੋ ਕੇ ਕਰਨਾਲ ਪੁਜਾ ਤਾਂ ੨੭ ਮਈ ਨੂੰ ਅਚਾਨਕ ਹੈਜ਼ੇ ਨਾਲ ਉਸ ਦੀ ਮੌਤ ਹੋ ਗਈ, ਤੇ ਉਸ ਦੀ ਥਾਵੇਂ ਜਨਰਲ ਬਰਨਾਰਡ ਸਿਪਹ-ਸਾਲਾਰ ਮੁਕਰਰ ਹੋਇਆ। ਇਹ ਨਵਾਂ ਸਿਪਹ-ਸਾਲਾਰ ਵੀ ਥੋੜੇ ਹੀ ਦਿਨ ਜੀਵਿਆ ਤੇ ਦਿੱਲੀ ਪਹੁੰਚ ਕੇ ੫ ਜੁਲਾਈ ਨੂੰ ਹੈਜ਼ੇ ਦੇ ਕਾਰਨ ਕਾਲ ਦੇ ਮੂੰਹ ਵਿਚ ਜਾ ਪਿਆ। ਫੇਰ ਇਸ ਦੀ ਥਾਵੇਂ ਜਨਰਲ ਰੀਡ ਤੇ ਪਿਛੋਂ ਇਹ ਪਦਵੀ ਜਨਰਲ ਵਿਲਸਨ ਨੂੰ ਦਿਤੀ ਗਈ* ਜਿਸ ਦਿਨ ਜਨਰਲ ਵਿਲਸਨ ਨੇ ਫੌਜ ਦੀ ਕਮਾਨ ਅਪਣੇ ਹੱਥ ਵਿਚ ਲਈ ਇਸ ਦਿਨ ੨੦ ਜੁਲਾਈ ਸੀ ਤੇ ਇਸ ਤਾਰੀਖ ਤਕ ਜੰਗੀ ਹਾਲਤ ਵਿੱਚ ਕੋਈ ਫਰਕ ਨਹੀਂ ਸੀ ਆਇਆ। ਇਸ ਸਮੇਂ ਜਨਰਲ ਵਿਲਸਨ ਦੀ ਪੋਜ਼ੀਸ਼ਨ ਖ਼ਤਰੇ ਤੋਂ ਖਾਲੀ ਨਹੀਂ ਸੀ। ਸਿਰਫ ਯੋਰਪੀਅਨ ਫੌਜਾਂ ਹੀ ਸਨ ਜਿਨ੍ਹਾਂ ਉੱਤੇ ਭਰੋਸਾ ਕੀਤਾ ਜਾ ਸਕਦਾ ਸੀ। ਅੰਗਰੇਜ਼ੀ ਕੈਂਪ ਵਿੱਚ ਉਸ ਸਮੇਂ ਬੇਈਮਾਨੀ ਚਲ ਰਹੀ ਸੀ। ਉਪਰੋਂ ਬੀਮਾਰੀਆਂ (ਹੈਜ਼ਾ ਅਤੇ ਪੇਚਸ਼) ਜ਼ੋਰਾਂ ਉੱਤੇ ਸਨ ਤੋਪਖਾਨੇ ਅਤੇ ਘੋੜ ਸਵਾਰਾਂ ਤੋਂ ਛੁਟ ਜਨਰਲ ਦੇ ਪਾਸ ਗਿਣਵੀਂ ਫੌਜ ਸੀ ਜਿਸ ਵਿੱਚ ੨੨੦੦ ਗੋਰੇ ਤੇ ੧੫੦੦ ਦੇਸੀ ਫੌਜੀ ਮਿਲਾਕੇ ਕੁਲ ੩੭੦੦ ਦੀ ਨਫਰੀ ਸੀ। ਇਸ ਦੇ ਮੁਕਾਬਲੇ ਤੇ ਦੁਸ਼ਮਨ ਪਾਸ ਹਰ ਤਰ੍ਹਾਂ ਦੇ ਜੰਗੀ ਸਾਮਾਨ ਨਾਲ ਲੈਸ ਹਿੰਦੁਸਤਾਨੀਆਂ ਦੀ ਬੇਗਿਣਤ ਫੌਜ ਤੇ ਪੱਕੀ ਮੋਰਚਾ ਬੰਦੀ ਬਣੀ ਹੋਈ ਸੀ। ਅਜਿਹੀ ਫੌਜ ਦੇ ਨਾਲ ਵਿਲਸਨ ਦੀ ਫੌਜ ਨੇ ਮੁਕਾਬਲਾ ਕਰਨਾ ਸੀ।

ਜਨਰਲ ਵਿਲਸਨ ਨੇ ਕਮਾਨ ਹੱਥ ਵਿਚ ਲੈਂਦਿਆਂ ਹੀ ਗਵਰਨਮੈਂਟ ਤੋਂ ਹੋਰ ਫੌਜੀ ਇਮਦਾਦ ਮੰਗੀ, ਜਿਸ ਦਾ ਉੱਤਰ ਉਸ ਨੂੰ ਮਿਲਿਆ ਕਿ ਜਨਰਲ ਨਿਕਲਸਨ ਪੰਜਾਬ ਦੀਆਂ ਫ਼ੌਜਾਂ ਲੈ ਕੇ ਉਸ ਦੀ ਮਦਦ ਵਾਸਤੇ ਪਹੁੰਚ ਰਿਹਾ ਹੈ। ਇਹ ਖਬਰ ਮਿਲਣ ਤੇ ਜਨਰਲ ਦਾ ਹੌਸਲਾ ਦੂਣਾ ਤੀਣਾ ਵਧ ਗਿਆ। ਇਸ ਮੌਕੇ ਤੇ ਉਸ ਨੇ ਦਿੱਲੀ ਵਿਚ ਸਮਾ ਟਪਾਊ ਚਾਲ ਅਖਤਿਆਰ ਕੀਤੀ ਕਿ ਜਦ ਬਾਗ਼ੀਆਂ ਵਲੋਂ ਉਸ ਦੀ ਫੌਜ ਉਤੇ ਹਮਲਾ ਹੁੰਦਾ ਸੀ ਤਾਂ ਉਹ ਰੋਕ ਛਡਦਾ ਸੀ, ਨਹੀਂ ਤੇ ਆਪਣੇ ਵਲੋਂ ਉਹ ਬਾਗੀਆਂ ਉਤੇ ਹਮਲਾ ਨਹੀਂ ਸੀ ਕਰਦਾ। ਉਸ ਦੀ ਇਸ ਸਿਆਣਪ ਦਾ ਨਤੀਜਾ ਛੇਤੀ ਹੀ ਅੰਗਰੇਜ਼ਾਂ

*Cambridge History of India VI, P. 177. ਕਨ੍ਹਯਾ ਲਾਲ, ਤਾਰੀਖ ਬਗ਼ਾਵਤ ਹਿੰਦ, ਸਫਾ ੨੫੦; ਸ਼ਿਵ ਨਰਾਇਣ ਤ੍ਰਿਵੇਦੀ, ਗ਼ਦਰ ਦਾ ਇਤਿਹਾਸ, ੧, ਸਫਾ ੪੯੧।

ਦੇ ਹੱਕ ਵਿਚ ਬੜਾ ਚੰਗਾ ਨਿਕਲਿਆ*। ਬਾਗੀਆਂ ਨੂੰ ਪੰਡਿਤਾਂ ਅਤੇ ਮੁਲਾਣਿਆਂ ਨੇ ਭਵਿੱਖ ਬਾਣੀਆਂ ਦੱਸਕੇ ਅੰਗਰੇਜ਼ੀ ਫੌਜ ਉਤੇ ਹੱਲਾ ਕਰਨ ਲਈ ੨੧ ਜੁਲਾਈ ਦਾ ਦਿਨ ਦਸਿਆ ਸੀ। ਇਹ ਹੱਲਾ ਤੇ ਕਈ ਹੋਰ ਨਿੱਕੇ ਮੋਟੇ ਹੱਲੇ ਵੀ ਜਨਰਲ ਵਿਲਸਨ ਨੇ ਬੜੀ ਸਿਆਣਪ ਤੇ ਦਲੇਰੀ ਨਾਲ ਰੋਕੇ। ਇਸ ਤਰ੍ਹਾਂ ਕਰਦਿਆਂ ਮਹੀਨਾ ਜੁਲਾਈ ਤੇ ਅੱਧਾ ਅਗਸਤ ਲੰਘ ਗਏ ਤੇ ਜਨਰਲ ਨਿਕਲਸਨ ਦੀਆਂ ਪੰਜਾਬੀ ਫੌਜਾਂ ਦਿੱਲੀ ਪਹੁੰਚ ਗਈਆਂ।

ਇਸ ਥੋੜੇ ਜਿਹੇ ਸਮੇਂ ਵਿਚ ਹੀ ਬਾਗ਼ੀ ਫ਼ੌਜਾਂ, ਜੋ ਪਹਿਲਾਂ ਅੰਗਰੇਜ਼ਾਂ ਨਾਲ ਡਟ ਕੇ ਲੜਦੀਆਂ ਸਨ, ਆਪਸ ਦੀ ਫੁਟ ਦੇ ਕਾਰਨ ਢਿਲੀਆਂ ਪੈ ਗਈਆਂ। ਭਰੱਪਣ ਅਤੇ ਮਿਲਾਪ ਦੀ ਥਾਵੇਂ ਉਨ੍ਹਾਂ ਵਿਚ ਮਜ਼ਹਬੀ ਪੱਖਪਾਤ ਤੇ ਧੋਖੇਬਾਜ਼ੀ ਪ੍ਰਧਾਨ ਹੋ ਗਈ। ਉਨ੍ਹਾਂ ਵਿਚੋਂ (ਇਨਕਲਾਬ ਪਸੰਦ) ਦੋਸਤ ਅਤੇ ਦੁਸ਼ਮਨ ਦਾ ਫ਼ਰਕ ਸਮਝਣਾ ਔਖਾ ਹੋ ਗਿਆ। ਹਿੰਦੂ ਤਾਂ ਇਕ ਪਾਸੇ ਰਹੇ, ਮੁਸਲਮਾਨ ਵੀ ਆਪਸ ਵਿਚ ਨਿੱਕੇ ਨਿੱਕੇ ਝਗੜਿਆਂ ਵਿਚ ਪੈ ਕੇ ਲੜਦੇ ਸਨ। ਸੂਬੇਦਾਰ ਬਖ਼ਤ ਖ਼ਾਂ, ਜਿਸ ਨੂੰ ਬਾਦਸ਼ਾਹ ਨੇ ਬਾਗ਼ੀ ਫੌਜਾਂ ਦਾ ਜਨਰਲ ਬਣਾਇਆ ਸੀ, ਅਤੇ ਜਨਰਲ ਗ਼ੌਸ ਖ਼ਾਂ ਇਕ ਦੂਜੇ ਦੇ ਵਿਰੋਧੀ ਸਨ। ਇਨ੍ਹਾਂ ਦੀ ਅਦਾਵਤ ਦਾ ਨਤੀਜਾ ਭਿਆਨਕ ਸ਼ਕਲ ਅਖ਼ਤਿਆਰ ਕਰਨ ਹੀ ਲਗਾ ਸੀ ਕਿ ਬਾਦਸ਼ਾਹ ਨੇ ਵਿਚ ਪੈ ਕੇ ਦੋਹਾਂ ਧਿਰਾਂ ਦੀ ਸੁਲਾਹ ਕਰਵਾ ਦਿਤੀ।

ਬਾਗ਼ੀ ਸਿਪਾਹੀ ਵੀ ਮਜ਼ਹਬੀ ਪੱਖ ਪਾਤ ਵਿਚ ਕਿਸੇ ਗਲੋਂ ਘੱਟ ਨਹੀਂ ਸਨ। ਇਕ ਬੰਨੇ ਜੰਗ ਅੰਗਰੇਜ਼ਾਂ ਨਾਲ ਹੋ ਰਿਹਾ ਸੀ ਤੇ ਕਾਮਯਾਬੀ ਅਜੇ ਹੱਥ ਵਿਚ ਨਹੀਂ ਸੀ ਆਈ, ਪਰ ਦੂਜੇ ਬੰਨੇ ਬਕਰਈਦ ਦੇ ਮੌਕੇ ਤੇ ਬਾਦਸ਼ਾਹ ਉਤੇ ਜ਼ੋਰ ਦਿਤਾ ਜਾ ਰਿਹਾ ਸੀ ਕਿ ਉਹ ਹਿੰਦੂਆਂ ਤੇ ਜਹਾਦ ਦਾ ਐਲਾਨ ਕਰੇ। ਬਾਦਸ਼ਾਹ ਤੇ ਸ਼ਾਹੀ ਕੌਂਸਲ ਨੇ ਸਖਤੀ ਨਾਲ ਉਨ੍ਹਾਂ ਦੀ ਇਸ ਰਾਇ ਦੀ ਮੁਖ਼ਾਲਫ਼ਤ ਕੀਤੀ ਅਤੇ ਦਸਿਆ ਕਿ ਬਾਗ਼ੀ ਬਹੁਤੇ ਹਿੰਦੂ ਹਨ ਅਤੇ ਸ਼ਸਤ੍ਰ-ਅਸ਼ਤ੍ਰਾਂ ਨਾਲ ਸਜੇ ਹੋਏ ਹਨ, (ਜੇ ਇਹ ਗਲਤੀ ਕੀਤੀ ਗਈ ਤਾਂ) ਉਹ ਸਾਰੇ ਜਹਾਦੀਆਂ ਨੂੰ ਆਸਾਨੀ ਨਾਲ ਤਬਾਹ ਕਰ ਦੇਣਗੇ†।

ਇਹੋ ਕਾਰਨ ਸਨ ਜਿਨ੍ਹਾਂ ਕਰਕੇ ਖੜਕਦੇ ਜੰਗ ਵਿਚ ਹੀ ਬਾਦਸ਼ਾਹ ਨੇ ਅੰਗਰੇਜ਼ਾਂ ਨਾਲ ਸੁਲਾਹ ਕਰਨ ਦੀ ਕੋਸ਼ਿਸ਼ ਕੀਤੀ ਤੇ ਸੰਦੇਸ਼ ਭੇਜਿਆ ਕਿ ਉਹ ਅੰਗਰੇਜ਼ੀ ਫੌਜਾਂ ਕਿਲੇ ਵਿਚ ਦਾਖਲ ਕਰਨ ਲਈ ਸਲੀਮ ਗੜ੍ਹ ਦਰਵਾਜ਼ੇ ਦਾ ਬੂਹਾ ਖੋਲ੍ਹਣ ਵਾਸਤੇ ਤਿਆਰ ਹੈ, ਪਰ ਅੰਗਰੇਜ਼ੀ ਹਕੂਮਤ ਨੇ ਉਸ ਦੀ ਇਸ ਪੇਸ਼ਕਸ਼ ਨੂੰ ਏਸ਼ੀਆਈ ਚਾਲ ਸਮਝਿਆ ਤੇ ਨਾਲੇ ਇਹ ਵੀ ਜ਼ਾਹਰ ਕੀਤਾ ਗਿਆ ਕਿ ਬਾਗ਼ੀਆਂ ਦੀ ਕਠਪੁਤਲੀ ਤੇ ਬੇ-ਗੁਨਾਹ ਅੰਗਰੇਜ਼ਾਂ ਦੇ ਖ਼ੂਨ ਦਾ ਦੋਸ਼ੀ ਹੋਣ ਕਰਕੇ ਉਸ ਨੂੰ ਸੁਲਹ ਕਰਨ ਦਾ ਅਖਤਿਆਰ ਨਹੀਂ ਹੈ। ਇਹ ਕੋਰਾ ਜਵਾਬ ਮਿਲਣ ਕਰਕੇ ਬਾਦਸ਼ਾਹ ਦੀ ਤਜਵੀਜ਼ ਸਿਰੇ ਨਾ ਚੜ੍ਹ ਸਕੀ।‡

ਬਾਗ਼ੀਆਂ ਦੀ ਆਪਣੀ ਬੇ-ਇਤਫ਼ਾਕੀ ਹੀ ਇਕ ਵਡਾ ਕਾਰਨ ਸੀ, ਜਿਸ ਕਰਕੇ ਜਨਰਲ ਵਿਲਸਨ ਦੀ ਥੋੜੀ ਜਿਹੀ ਫ਼ੌਜ ਨੂੰ ਵੀ ਸ਼ਿਕਸਤ ਨਾ ਦਿਤੀ ਜਾ ਸਕੀ। ਇਧਰੋਂ ਅਚਾਨਕ ਜਨਰਲ ਨਿਕਲਸਨ ਦੇ ਮਾਤਹਿਤ ਪੰਜਾਬੀ ਫੌਜਾਂ ਪਹੁੰਚਣ ਤੇ ਬਾਗ਼ੀਆਂ ਦਾ ਕਾਫ਼ੀਆ ਹੋਰ ਵੀ ਤੰਗ ਹੋ ਗਿਆ।

---

*F. Cooper, the Crisis in the Punjab, 1858, PP. 185-186.

†ਖ਼੍ਵਾਜਾ ਹਸਨ ਨਜ਼ਾਮੀ; ਗ਼ਦਰ ਕੀ ਸੁਬਹ ਸ਼ਾਮ, ਪੰ: ੧੧੬

‡Kaye's Sepoy War in India, I, P P. 39-40.

ਸਿਖ ਦਿਲੀ ਨੂੰ ਫਤਹ ਕਰਨ ਲਈ ਚੋਖੇ ਚਿਰ ਤੋਂ ਉਤਾਵਲੇ ਸਨ ਤੇ ਉਨ੍ਹਾਂ ਵਿਚ ਗੁਰੂ ਸਾਹਿਬ ਦੇ ਨਾਂ ਇਕ ਭਵਿਖ ਬਾਣੀ ਵੀ ਮਸ਼ਹੂਰ ਸੀ ਕਿ ਗੁਰੂ ਕੇ ਸਿਖ ਇਕ ਦਿਨ ਦਿਲੀ ਨੂੰ ਫਤਹ ਕਰਨਗੇ। ਅੰਗਰੇਜ਼ਾਂ ਨਾਲ ਸੰਨ ੧੮੦੯ ਦਾ ਸਤਲੁਜ ਵਾਲਾ ਅਹਿਦਨਾਮਾ ਹੋਣ ਕਰਕੇ ਉਨ੍ਹਾਂ ਦੀ ਇਹ ਸੱਧਰ ਪੂਰੀ ਨਹੀਂ ਸੀ ਹੋ ਸਕੀ। ਇਸ ਸਮੇਂ ਇਹ ਮੌਕਾ ਅਚਾਣਕ ਹੱਥ ਆਇਆ ਦੇਖਕੇ, ਰਾਜ ਭਗਤੀ ਦੇ ਨਸ਼ੇ ਵਿਚ ਨਹੀਂ, ਬਲਕਿ ਸਿਰਫ ਦਿਲੀ ਦੇ ਫਤਹ ਕਰਨ ਦੇ ਖਿਆਲ ਨੂੰ ਮੁਖ ਰਖਕੇ ਕਮਰਕਸੇ ਕਰ ਲਏ ਤੇ ੧੩ ਸਤੰਬਰ ਨੂੰ ਬਾਗੀ ਫੌਜਾਂ ਉਤੇ ਇਸ ਤਰ੍ਹਾਂ ਟੁਟ ਪਏ ਜਿਵੇਂ ਚਿੜੀਆਂ ਉਤੇ ਬਾਜ ਟੁਟ ਪੈਂਦੇ ਹਨ। ਇਹ ਹਮਲਾ ਦਿਲੀ ਉਤੇ ਚਾਰ ਪਾਸਿਆਂ ਤੋਂ ਹੋਇਆ ਤੇ ੧੬ ਸਤੰਬਰ ਨੂੰ ਚਾਂਦਨੀ ਚੌਂਕ ਉੱਤੇ ਕਬਜ਼ਾ ਕਰ ਲਿਆ।

ਜੰਗ ਦਿਲੀ ਦੇ ਹਾਲ ਲਿਖਦਾ ਹੋਇਆ ਕਵੀ ਖਜ਼ਾਨ ਸਿੰਘ ਲਿਖਦਾ ਹੈ ਕਿ ਇਸ ਮੌਕੇ ਤੇ ਰਿਆਸਤ ਜੀਂਦ ਦੀਆਂ ਫੌਜਾਂ ਹਮਲੇ ਵਿਚ ਸ਼ਾਮਲ ਸਨ। ਪਹਿਲਾਂ ਹੱਲਾ ਕਰਨ ਵਾਲੇ ਜੰਮੂ ਵਾਲੇ ਡੋਗਰੇ ਸਨ ਜੋ ਸ਼ਿਕਸਤ ਖਾ ਗਏ ਸਨ, ਪਿਛੋਂ ਉਹੋ ਮੋਰਚਾ ਸਿੰਘਾਂ ਨੇ ਜਾ ਲਿਆ ਜਿਸ ਤਰ੍ਹਾਂ ਕਿ ਉਹ ਲਿਖਦਾ ਹੈ:—

ਚਾਰੋਂ ਤਰਫ ਤੇ ਫੌਜ ਨੇ ਜ਼ੋਰ ਦੇ ਕੇ,
ਪਹਿਲੋਂ ਹੂਲ ਕੀਤੀ ਜੰਬੂ ਵਾਲਿਆਂ ਨੇ।
ਮਾਰੋ ਮਾਰ ਕਰਕੇ ਜੈਸੇ ਜਾਂਵਦੇ ਸੇ,
ਮੁਖ ਮੋੜ ਦਿਤੇ ਅਗੋਂ ਕਾਲਿਆਂ ਨੇ।
ਤੋਪਾਂ ਛੱਡ ਕੇ ਜੰਗ ਨੂੰ ਪਿੱਠ ਦਿਤੀ,
ਤੇਗ ਤਾਬ ਨਾ ਸਹੀ ਨਿਕਾਰਿਆਂ ਨੇ।
ਕਵੀ ਸਿੰਘ ਪਹਾੜੀਏ ਜਾਣ ਨੱਠੇ,
ਸਾਡਾ ਨਾਸ਼ ਕੀਤਾ ਰਲ ਕੇ ਸਾਰਿਆਂ ਨੇ ॥ ੯੫ ॥
ਨੱਠੀ ਜਾਂਵਦੀ ਫੌਜ ਜਾਂ ਨਜ਼ਰ ਆਈ,
ਫੇਰ ਸਿੰਘਾਂ ਨੇ ਹੱਥ ਉਠਾਇਓ ਈ।
ਦੋਹਾਂ ਤਰਫਾਂ ਤੇ ਫੌਜ ਦਾ ਕੱਠ ਹੋਇਆ,
ਧੁੰਦੂਕਾਰ ਦਾ ਜੰਗ ਮਚਾਇਓ ਈ।
ਜੇੜ੍ਹਾ ਮੋਰਚਾ ਮਾਰਿਆ ਕਾਲਿਆਂ ਨੇ,
ਸੋਈ ਸਿੰਘਾਂ ਨੇ ਜਾਇ ਛੁਡਾਇਓ ਈ।
ਕਵੀ ਸਿੰਘ ਦੇ ਕੇ ਜੋਰ ਗੋਰਿਆਂ ਨੇ,
ਢਾਇ ਕੋਟ ਨੂੰ ਜ਼ੋਰ ਝੁਕਾਇਓ ਈ ॥ ੯੬ ॥

ਇਸ ਤੋਂ ਪਿਛੋਂ ਸਿੰਘਾਂ ਨੇ ੨੦ ਸਤੰਬਰ ਨੂੰ ਦਿਲੀ ਦੇ ਲਾਲ ਕਿਲੇ ਉਤੇ ਝੰਡਾ ਜਾ ਗੱਡਿਆ ਤੇ ਮੁਗਲਾਂ ਦੇ ਜਾਮਨੀ ਰੰਗ ਦਾ ਸ਼ਾਹੀ ਝੰਡਾ ਉਤਾਰ ਦਿਤਾ ਗਿਆ। ਇਸੇ ਦਿਨ ਲਾਹੌਰੀ ਦਰਵਾਜ਼ਾ, ਅਜਮੇਰੀ ਦਰਵਾਜ਼ਾ ਅਤੇ ਜਾਮਿਆ ਮਸਜਿਦ ਉਤੇ ਅੰਗਰੇਜ਼ੀ ਕਬਜ਼ਾ ਹੋ ਗਿਆ। ਜਨਰਲ ਜਾਹਨ ਨਿਕਲਸਨ, ਜਿਸ ਨੂੰ ਸਿਖ ਗੁਰੂ ਘਰ ਦਾ ਪ੍ਰੇਮੀ ਹੋਣ ਕਰਕੇ ਨਿਕਲ ਸਿੰਘ ਕਿਹਾ ਕਰਦੇ ਸਨ, ਇਸ ਹਮਲੇ ਵਿਚ ਬਾਗੀਆਂ ਦੇ ਹਥੋਂ ਮਾਰਿਆ ਗਿਆ।

ਜੰਗ ਵਿਚ ਸ਼ਿਕਸਤ ਹੋਣ ਤੇ ਦਿੱਲੀ ਦੇ ਸ਼ਾਹੀ ਖਾਨਦਾਨ ਨੂੰ ਬੜੀ ਵਿਪਤਾ ਦਾ

ਸਾਹਮਣਾ ਕਰਨਾ ਪਿਆ ਤੇ ਸਭ ਮਰਦ, ਜ਼ਨਾਨੀਆਂ ਜਿਧਰ ਕਿਸੇ ਦਾ ਮੂੰਹ ਹੋਇਆ, ਨੱਸ ਤੁਰੇ। ਬਹਾਦਰ ਸ਼ਾਹ ਨੇ ਬੇਗਮ ਜ਼ੀਨਤ ਮਹਿਲ ਸਮੇਤ ਦਿਲੀ ਤੋਂ ਬਾਹਰ ਨਿਕਲ ਕੇ ਹਿਮਾਯੂੰ ਦੇ ਮਕਬਰੇ ਵਿਚ ਪਨਾਹ ਲਈ ਜਿਥੋਂ ਉਸ ਦੇ ਤਿੰਨ ਸ਼ਾਹਜ਼ਾਦੇ ਮਿਰਜ਼ਾ ਮੁਗਲ, ਮਿਰਜ਼ਾ ਖਿਜਰ ਸੁਲਤਾਨ ਅਤੇ ਮਿਰਜ਼ਾ ਅਬੂ ਬਕਰ ਗਰਿਫਤਾਰ ਹੋ ਕੇ ਮਿਸਟਰ ਹਡਸਨ ਦੇ ਹਥੋਂ ਗੋਲੀ ਨਾਲ ਮਾਰੇ ਗਏ* । ਪਿਛੋਂ ਬਹਾਦਰ ਸ਼ਾਹ ਉਤੇ ਸਰਕਾਰ ਅੰਗਰੇਜ਼ੀ ਵਲੋਂ ਲਾਲ ਕਿਲੇ ਵਿਚ ਰਾਜ ਧ੍ਰੋਹ ਦਾ ਮੁਕਦਮਾ ਚਲਿਆ, ਜਿਸ ਵਿਚ ਉਸ ਨੂੰ ਦੇਸ ਨਿਕਾਲੇ ਦੀ ਸਜ਼ਾ ਦਿਤੀ ਗਈ। ਨਵਾਬ ਝੱਜਰ, ਰਾਜਾ ਨਾਹਰ ਸਿੰਘ ਬੱਲਬ ਗੜ੍ਹ, ਰਈਸ ਦਾਦਰੀ ਅਤੇ ਰਣੀਆਂ ਨੂੰ, ਜੋ ਬਾਗੀਆਂ ਨਾਲ ਸ਼ਾਮਲ ਹੋ ਕੇ ਅੰਗਰੇਜ਼ਾਂ ਤੋਂ ਵਿਰੁਧ ਲੜਦੇ ਰਹੇ ਸਨ, ਮੌਤ ਦੀ ਸਜ਼ਾ ਦਿਤੀ ਗਈ ਅਤੇ ਇਨ੍ਹਾਂ ਰਈਸਾਂ ਦੇ ਇਲਾਕੇ ਜ਼ਬਤ ਹੋਣ ਤੇ ਨਾਰਨੌਲ ਦਾ ਇਲਾਕਾ ਮਹਾਰਾਜਾ ਪਟਿਆਲਾ ਨੂੰ, ਬਾਵਲ ਕਾਂਟੀ ਦਾ ਇਲਾਕਾ ਰਾਜਾ ਸਾਹਿਬ ਨਾਭਾ ਨੂੰ ਅਤੇ ਦਾਦਰੀ ਦਾ ਇਲਾਕਾ ਰਾਜਾ ਸਰੂਪ ਸਿੰਘ ਜੀਂਦ ਵਾਲੇ ਨੂੰ ਖਿਤਾਬ ਸਮੇਤ ਦਿਤਾ ਗਿਆ† । ਇਨ੍ਹਾਂ ਤੋਂ ਬਿਨਾਂ ਹੋਰ ਸਿਖ ਸਰਦਾਰਾਂ ਨੂੰ ਵੀ ਸਹਾਇਤਾ ਦੇ ਧੰਨਵਾਦ ਵਜੋਂ ਖਿਲਅਤ ਤੇ ਇਨਾਮ ਦਿਤੇ ਗਏ।

ਸੰਮਤ ੧੯੧੪ ਦਾ ਗਦਰ, ਜਿਸ ਦਾ ਜ਼ਿਕਰ ਇਸ ਲੇਖ ਵਿਚ ਕੀਤਾ ਗਿਆ ਹੈ, ਦਿੱਲੀ ਫਤਹ ਹੋਣ ਦੇ ਬਾਵਜੂਦ ਵੀ ਇਸ ਸਾਲ ਦੇ ਅੱਧੇ ਦਸੰਬਰ ਤਕ ਨਾ ਹਟਿਆ ਤੇ ਬਹੁਤ ਸਾਰੇ ਲੋਕ ਇਸ ਬਗਾਵਤ ਦਾ ਸ਼ਿਕਾਰ ਹੁੰਦੇ ਰਹੇ ਪਰ ਇਸ ਬਗਾਵਤ ਤੋਂ ਅੰਗਰੇਜ਼ਾਂ ਦਾ ਕੀ ਖੁਸ ਸਕਦਾ ਸੀ, ਕਿਉਂਕਿ ਹਿੰਦੁਸਤਾਨ ਦੀ ਰਾਜਧਾਨੀ ਦਿੱਲੀ ਉਨ੍ਹਾਂ ਦੇ ਹੱਥ ਵਿਚ ਸੀ ਅਤੇ ਬਾਗ਼ੀ ਫੌਜਾਂ ਕੁਝ ਮਰ ਮਿਟੀਆਂ ਤੇ ਕੁਝ ਖਿੰਡ ਪੁੰਡ ਗਈਆਂ ਸਨ। ਬਾਗ਼ੀਆਂ ਦੀ ਕਾਮਯਾਬੀ ਵਿਚ ਹਿੰਦੁਸਤਾਨ ਵਿਚੋਂ ਅੰਗਰੇਜ਼ੀ ਰਾਜ ਦੀ ਮੌਤ ਸੀ ਪਰ ਇਹ ਮੌਤ ਸਿਖਾਂ ਦੀ ਮਿਤ੍ਰਤਾ ਪ੍ਰਾਪਤ ਹੋਣ ਕਰ ਕੇ ਟਲ ਗਈ, ਜਿਸ ਨੂੰ ਸਰ ਜਾਹਨ ਲਾਰੰਸ ਨੇ ਆਪਣੀ ੧੯ ਅਗਸਤ ੧੮੫੮ ਦੀ ਚਿਠੀ ਵਿਚ ਜੋ ਉਸ ਨੇ ਮਰੀ ਤੋਂ ਮਿਸਟਰ ਐਫ਼. ਕਰੀ ਨੂੰ ਲਿਖੀ ਸੀ, ਖੁਦ ਮੰਨਿਆ ਹੈ।

"under the mercy of God the loyalty and Contentment of the people of the Punjab has saved India. Had the Punjab gone, we must have been ruined.
(R. B. Smith, Life of Lord Lawrence, II, P. 335.)

ਅਰਥਾਤ–'ਪਰਮੇਸ਼ਰ ਦੀ ਰਹਿਮ ਦਿਲੀ ਦੇ ਸਦਕੇ, ਪੰਜਾਬੀ ਲੋਕਾਂ ਦੀ ਵਫ਼ਾਦਾਰੀ ਤੇ ਸੰਤੁਸ਼ਟਤਾ ਦੇ ਕਾਰਣ ਹਿੰਦੁਸਤਾਨ ਦੀ (ਸਾਡੇ ਵਾਸਤੇ) ਰਖਿਆ ਹੋ ਗਈ ਹੈ, ਜੇ ਪੰਜਾਬ ਵੀ ਗਦਰ ਵਿਚ ਸ਼ਾਮਲ ਹੋ ਜਾਂਦਾ ਤਾਂ ਅਸੀਂ (ਅੰਗਰੇਜ਼) ਜ਼ਰੂਰ ਤਬਾਹ ਹੋ ਜਾਂਦੇ।

ਇਸੇ ਤਰ੍ਹਾਂ ਮਿਸਟਰ ਫ਼੍ਰੀਡਰਿਕ ਕੂਪਰ ਨੇ ਲਿਖਿਆ ਹੈ :

'The reconquest of the imperial City was however accomplished almost wholly and entirely by Punjab forces'.
(The Crisis in the Punjab)

ਅਰਥਾਤ– ਬਾਦਸ਼ਾਹੀ ਸ਼ਹਿਰ (ਦਿੱਲੀ) ਨੂੰ ਲਗ ਪਗ ਪੂਰੇ ਅਤੇ ਸਮੂਚੇ ਤੌਰ ਤੇ ਪੰਜਾਬ ਦੀਆਂ ਫ਼ੌਜਾਂ ਨੇ ਦੁਬਾਰਾ ਫ਼ਤਹ ਕੀਤਾ ਹੈ।'

---

*Major General A. Wilson to the Adjutant General of the, Army Delhi, 22nd Sept 1857.
†Punjab & Delhi in 1857, PP· 235-42.

# ੧੩. ਗ਼ਦਰ ਦੀ ਵਾਰ

ਆਦਿ ਕੁੰਵਾਰੀ ਦੁਰਗਾ ਸਿਮਰਾਂ, ਕੋਟ ਕਾਂਗੜੇ ਮਾਇ।
ਗੜ੍ਹ ਕਲਕੱਤੇ ਦੀ ਕਾਲਿਕਾ ਦੇਵੀ, ਸਿੰਘ ਚੜ੍ਹੀ ਹੁਲਸਾਇ।
ਗੜ੍ਹ ਕਲਕੱਤੇ ਕਾਲਿਕਾ, ਗਣ ਸੁੱਤੇ ਆਣ ਜਗਾਇ।
ਜਾਗੀ ਦੇਵੀ ਕਾਲਿਕਾ, ਇਕ ਸੌ ਸਠ ਜੋਗਨ ਨਾਲ ਸਿਪਾਹਿ।
ਬਿਜਲੀ ਵਾਂਗਰ ਗਰਜੀ ਹੈ, ਕੋਈ ਰਗਤੂ* ਮੰਗਦੀ ਆਇ।
ਨਵਾਂ ਫਰੰਗੀ ਆਇਆ ਵਿਲਾਇਤੋਂ, ਜਿਨ ਆਣ ਮਸਾਲ ਜਗਾਇ।
ਸੰਕਰ ਬਰਨ ਹੋਵੇ ਜਗ ਸਾਰਾ, ਤਾਂ ਹਮ ਰਾਜ ਕਮਾਇ।
ਹਿੰਦੂ ਮੁਸਲਮਾਨ ਫਰੰਗੀ, ਇਕੋ ਹੋਣ ਸਮਾਇ।
ਇਕੋ ਹੋਣ ਸਮਾਵਣ ਬੇਖਬਰ, ਹੋਵੇ ਜਗ ਸਾਇ।
ਘਰ ਘਰ ਹੋਸਨ ਬਿਜਲੀਆਂ, ਮੰਤਰ ਕਰਸੀ ਕਾਇ।
ਲੜੀਏ ਨਾਲ ਯਕੀਨ ਦੇ, ਦਿੱਲੀ ਕੋਟ ਬਣਾਇ।
ਧਰਮ ਪਿਛੇ ਦੇ ਸੀਸ ਦੇਣਾ, ਛੱਡੀਏ ਗੱਲ ਮਨਾਇ।
ਸ਼ਾਨ ਰਈਸਾਂ ਵਾਂਗੁ ਬਣਾਏ, ਚਲਿਆ ਏ ਰੰਗ ਦ੍ਵਾਰੇ।

... ... ... ... ...

ਤਖ਼ਤ ਲਹੋਰ ਬਹਾਦੁਰੀ ਵਾਲਾ, ਜਿੱਤੀ ਫਿਰਨ ਫਰੰਗੀ।
ਮੀਆਂ ਮੀਰ ਇਕ ਆਇਆ ਰਸਾਲਾ, ਪਲਟਨ ਉਤਰੀ ਜੰਗੀ।

... ... ... ... ...

ਜੰਗ ਕਮਾਈ ਕਾਲਿਆਂ, ਜਿਹਲਮ ਅਟਕ ਸਿਪਾਹਿ।
ਸਦਰ ਬਾਜ਼ਾਰ ਤੇ ਛਾਵਨੀ ਲੁਟਕੇ ਸਿਆਲਕੋਟ ਨੂੰ ਜਾਇ।
ਥਰ ਹਰ ਕੰਬੀ ਸਿਆਲਕੋਟ, ਗੁਰਦਾਸ ਪੁਰੇ ਵਲ ਆਇ।
ਲਿਖ ਪਰਵਾਨਾ ਸਮਿਥ ਸਾਹਿਬ ਭੇਜਿਆ, ਫਰੰਗੀ ਤਖ਼ਤ ਲਹੌਰੇ ਫਟ ਪਹੁੰਚਾਇ।
ਸੁਣ ਪਰਵਾਨਾ ਨਿਕਲ† ਸਾਹਿਬ, ਲਹੌਰੋਂ ਲਏ ਚੜ੍ਹਾਇ।
ਨਿਕਲ ਸਾਹਿਬ ਚੜ੍ਹ ਆਇਆ ਲਾਹੌਰੋਂ, ਕਰਦਾ ਆਣ ਠਰ੍ਹਾਇ।
ਤੋਪਾਂ ਨਾਲ ਉਡਾਏ ਕਾਲੇ, ਵਰਤੀ ਤਲਬ ਸਿਪਾਹਿ।
ਵਰਤੀ ਤਲਬ ਸਿਪਾਹੀਆਂ, ਧੜੀ ਮੋੜੀ ਖਾਲੀ ਪਾਇ।
ਅਮ੍ਰਿਤਸਰ ਜੀ ਵਿਲਸਨ ਫੇਰੀ, ਤੇ ਦਿੱਲੀ ਨੂੰ ਉੱਠ ਧਾਇ।
ਮਨਰੋ ਮੀਆਂ ਮੀਰ ਥੀਂ ਚਲਿਆ, ਜਾਣ ਝੰਡੀ ਵਿਚ ਫਲੌਰੇ ਪਾਇ।
ਕਰਨ ਕਵੈਦ ਲਗੇ ਜਦ ਕਾਲੇ, ਤਾਂ ਹਥਿਆਰ ਖੁਹਾਇ।
ਅਗਯੋਂ ਤੋਪਾਂ ਬੀੜੀਆਂ, ਦਏ ਗੋਰਿਆਂ ਆਣ ਡਰਾਇ।
ਬੇ-ਹਥਿਆਰ ਚਲੇ ਜਦ ਲਸ਼ਕਰ, ਦਿਹਲੀ ਪਰ ਭਾਵੀ ਕੜ੍ਹਾਇ।
ਪਕੜ ਬੰਦੂਕਾਂ ਤੇ ਤੇਗ਼ ਮਿਆਨੀਂ, ਸਿੰਘ ਦਿਲ ਥੀਂ ਨਹੀਂ ਡਰਾਇ।

---

*ਰਕਤ, ਰੱਤ, ਲਹੂ। †ਸਰ ਜਾਹਨ ਨਿਕਲਸਨ।

ਜਾ ਕਰ ਪਹੁੰਚੇ ਦਿਹਲੀ ਅੰਦਰ, ਓਥੇ ਕਾਲੀ ਕੋਈ ਦਿਨ ਅਰੜਾਇ।

... ... ... ... ...

ਝੜਪਟਾਂ ਹੋਈਆਂ ਭੰਨ ਖੜੋਈਆਂ, ਦੋ ਦਲ ਜਿਤ ਗਏ ਭਾਰੇ।
ਤੋਪਾ ਧੁੰਦੂਕਾਰ ਮਚਾਇਆ, ਕੰਬ ਗਏ ਕੋਟ ਮੁਕਾਰੇ।

... ... ... ... ...

ਕੋਟ ਪਹਾੜੀ ਬੁਲੰਦੀ ਅੱਗੇ, ਕਾਲਿਆਂ ਸੁਰੰਗ ਬਨਾਈ।
ਖ਼ਬਰ ਹੋਈ ਅੰਗ੍ਰੇਜ਼ ਬਹਾਦੁਰ ਨੂੰ, ਉਨ੍ਹਾਂ ਉਲਟੀ ਠੋਕ ਚਲਾਈ।
ਨਿਕਲ ਸਾਹਿਬ ਇਉਂ ਗਏ ਸੁਵਰਗੇ, ਓਥੇ ਵਸ ਨਾ ਚਲਦਾ ਕਾਈ।
ਤੜ ਤੜ ਧਾਨ ਜਿਉਂ ਭੁੱਜੇ ਸਿੰਘਾਂ, ਓਥੇ ਜਿਤੀ ਖ਼ੂਬ ਲੜਾਈ।

... ... ... ... ...

ਘੇਰ ਲਿਓ ਨੇ ਬਹਾਦੁਰ ਸ਼ਾਹ ਨੂੰ, ਫੜਕੇ ਪਾਇਆ ਬੰਦੇ।
ਹੀਰੇ ਮੋਤੀ ਲਾਲ ਜਵਾਹਰ, ਸਭ ਲੁਟੇ ਭਾਵੰਦੇ।

# ੧੪. ਅਥ ਜੰਗ-ਨਾਮਾ ਦਿੱਲੀ

## ਕ੍ਰਿਤ ਕਬਿ ਖ਼ਜ਼ਾਨ ਸਿੰਘ ਲਿਖਯਤੇ ।

ਅਲਫ਼ ਆਇ ਪ੍ਰਣਾਮ ਅਕਾਲ ਜੀ ਕੋ,
ਕਈ ਭਾਂਤ ਦੇ ਖੇਲ ਰਚਾਂਵਦਾ ਈ ।
ਕਿਤੇ ਹਾਥ ਲੀਏ ਮੋਹਨੀ ਬੀਨ ਬੰਕੀ,
ਖਿਆਲ ਉਸ ਬੇਅੰਤ ਦੇ ਗਾਂਵਦਾ ਈ ।
ਸਿਧ ਸਾਧ ਜੋਗੀ ਸੰਨਿਆਸ ਲੈ ਕੇ,
ਸੱਭ ਉਸਦਾ ਧਿਆਨ ਲਗਾਂਵਦਾ ਈ ।
ਕਬੀ ਸਿੰਘ ਖਜਾਨ ਕੁਰਬਾਨ ਜਾਈਏ,
ਸਾਨੂੰ ਆਸਰਾ ਉਸਦੇ ਨਾਮ ਦਾ ਈ ॥ ੧ ॥
ਹੱਥ ਜੋੜਕੇ ਬੰਦਨਾ ਸਾਰਦਾ* ਕੋ,
ਚਿਤ ਚਰਣ ਗਣੇਸ ਦਿਆ ਲਾਵਸਾਂ ਮੈਂ ।
ਸਰਬ ਦੇਵਤਿਆਂ ਕੋ ਨਮਸਕਾਰ ਮੇਰੀ,
ਸਦਾ ਜਾਗਦੀ ਜੋਤ† ਕੋ ਧਿਆਵਸਾਂ ਮੈਂ !
ਸ਼ਰਣ ਸਤਿਗੁਰਾਂ ਦੀ ਰਹਹੀ ਆਣ ਕੇ ਤੇ,
ਨਾਮ ਤਿਨ੍ਹਾਂ ਦੇ ਨਿਤ ਵਿਕਾਵਸਾਂ ਮੈਂ ।
ਕਬੀ ਸਿੰਘ ਖਜਾਨ ਹਵਾਲ ਸਾਰਾ,
ਦਿੱਲੀ ਜੰਗ ਦਾ ਆਖ ਸੁਣਾਵਸਾਂ ਮੈਂ ॥ ੨ ॥
ਨੰਦਨ ਕੰਪਨੀ‡ ਸਾਹਿਬ ਸਲਾਹਿ ਕੀਤੀ,
ਏਕਾ ਮਈ ਦਾ ਪੰਥ ਚਲਾਈਏ ਜੀ ।
ਪਹਿਲਾਂ ਆਪਣੀ ਫੌਜ ਕਸਟਾਨ§ ਕਰਕੇ,
ਮਨ ਭਾਂਵਦੇ ਅਮਲ ਕਮਾਈਏ ਜੀ ।
ਮੁਸਲਮਾਨ, ਹਿੰਦੂ, ਗੋਰੇ ਇਕ ਪਿਆਲੇ,
ਖਾਣਾ ਤਿਨਾਂ ਨੂੰ ਬੈਠ ਖੁਲਾਈਏ ਜੀ ।
ਕਬੀ ਸਿੰਘ ਆਖੇ ਹਿੰਦੁਸਤਾਨ ਅੰਦਰ,
ਦੋਹਾਂ ਧਿਰਾਂ ਦਾ ਧਰਮ ਪ੍ਰਤਿਆਈਏ ਜੀ{} ॥ ੩ ॥

---

*ਸਰਸ੍ਵਤੀ ਦੇਵੀ, ਜਿਸ ਨੂੰ ਹਿੰਦੂ ਲੋਕ ਵਿਦਯਾ ਦੀ ਦੇਵੀ ਮੰਨਕੇ ਪੂਜਦੇ ਹਨ। †ਲਾਟਾਂ ਵਾਲੀ (ਕੋਟ ਕਾਂਗੜੇ ਦੀ ਦੇਵੀ) ਜੁਆਲਾ ਮੁਖੀ। ‡ਲੰਡਨ (ਇੰਗਲੈਂਡ ਦੀ ਰਾਜਧਾਨੀ)। §ਕ੍ਰਿਸਟਾਨ, ਕ੍ਰਿਸ਼ਚੀਅਨ, ਅਰਥਾਤ—ਈਸਾਈ।

{}ਦਰਅਸਲ ਇਹ ਗ਼ਦਰ ਦਾ ਕਾਰਣ ਠੀਕ ਨਹੀਂ ਹੈ ਤੇ ਕਵੀ ਨੇ ਇਹ ਕਾਰਣ ਦੱਸਣ ਵਿਚ ਉਸ ਵੇਲੇ ਦੀਆਂ ਆਮ ਜ਼ਬਾਨ ਜ਼ਦ ਅਫ਼ਵਾਹਾਂ ਤੋਂ ਕੰਮ ਲਿਆ ਹੈ। ਗ਼ਦਰ ਦੇ ਅਸਲ ਕਾਰਣ, ਜਿਨ੍ਹਾਂ ਕਰਕੇ ਹਿੰਦੁਸਤਾਨੀ ਜਨਤਾ ਵਿਚ ਰੋਸ ਪੈਦਾ ਹੋਇਆ ਤੇ ਉਹ ÷

ਲੰਦਨ ਕੌਂਪਨੀ ਸਾਹਿਬ ਦਾ ਹੁਕਮ ਲੈ ਕੇ,
ਲਾਟ* ਵਿਚ ਕਲਕੱਤੇ ਦੇ ਆਇਓ ਈ ।
ਸਾਹਬ ਲੋਕਾਂ ਨੂੰ ਸੱਦਕੇ ਹੁਕਮ ਦੇਂਦਾ,
ਜੇੜ੍ਹਾ ਕੌਂਪਨੀ ਨੇ ਫ਼ਰਮਾਇਓ ਈ ।
ਏਕਾ ਮਈ ਦਾ ਪੰਥ ਚਲਾਵਣਾ ਹੈ,
ਜ਼ਾਹਰ ਖੋਲ ਕੇ ਆਖ ਸੁਣਾਇਓ ਈ ।
ਕਬੀ ਸਿੰਘ ਆਖੇ ਰਾਜ ਕਰਦਿਆਂ ਨੂੰ,
ਮਾਰ ਹੋਣੀ ਨੇ ਅਕਲ ਭੁਲਾਇਓ ਈ ॥ ੪ ॥
ਹੁਕਮ ਸੁਣਦਿਆਂ ਸਾਰ ਮਨਜ਼ੂਰ ਕਰਕੇ,
ਦੇਸ ਦੇਸ ਦੇ ਵਿਚ ਪੁਚਾਇਆ ਈ ।
ਜੰਗੀ ਲਾਟ† ਕਲਕੱਤਿਓਂ ਕੂਚ ਕਰਕੇ,
ਵਿਚ ਸ਼ਹਿਰ ਅੰਬਾਲੇ ਦੇ ਆਇਆ ਈ ।
ਸੂਬੇਦਾਰਾਂ ਨੂੰ ਸੱਦ ਕੇ ਹੁਕਮ ਦਿੱਤਾ,
ਕਾਰਤੂਸਾਂ ਨੂੰ ਖੋਲ ਦਿਖਾਇਆ ਈ ।
ਸਾਰੀ ਫੌਜ ਤੇ ਅਸਾਂ ਕਟਾਵਣੇ ਹੈ,
ਏਹੋ ਕੌਂਪਨੀ ਹੁਕਮ ਫ਼ਰਮਾਇਆ ਈ ॥ ੫ ॥
ਸੂਬੇਦਾਰਾਂ ਨੇ ਆਖਿਆ ਲਾਟ ਤਾਈ,
ਅਸੀਂ ਫੌਜ ਨੂੰ ਹੁਕਮ ਸੁਣਾਂਵਦੇ ਹਾਂ ।
ਫਜਰ‡ ਹੋਊ ਤਾਂ ਵਿਚ ਪਰੇਟ§ ਦੇ ਜੀ,
ਚਾਰੇ ਪਲਟਣਾਂ ਆਣ ਜਮਾਂਵਦੇ ਹਾਂ ।
ਕਾਰਤੂਸ ਦੇਵੇ ਤੁਸੀਂ ਕੱਟਣੇ ਨੂੰ,
ਅਸੀਂ ਕਟਦਿਆਂ ਨਹੀਂ ਹਟਾਂਵਦੇ ਹਾਂ ।
ਕਬੀ ਸਿੰਘ ਸੂਬੇਦਾਰ ਕਰਨ ਗੱਲਾਂ,
ਝੂਠ ਬੋਲਕੇ ਖਿਆਲ ਛੁਡਾਂਵਦੇ ਹਾਂ ॥ ੬ ॥
ਸੂਬੇਦਾਰਾਂ ਨੇ ਆਇਕੇ ਪਲਟਨਾਂ ਨੂੰ,
ਹੁਕਮ ਲਾਟ ਦਾ ਸਭ ਸੁਣਾਇਓ ਈ ।
ਧਰਮ ਦੋਹਾਂ{} ਦੇ ਦੀਨ ਦਾ ਖੋਵਣੇ ਨੂੰ,
ਕਾਰਤੂਸ ਕਲਕਤਿਓਂ ਆਇਓ ਈ ।

---

*ਲਾਰਡ ਕੈਨਿੰਗ ੧ ਫਰਵਰੀ ਸੰਨ ੧੮੫੬ ਨੂੰ ਹਿੰਦੁਸਤਾਨ ਵਿਚ ਆਇਆ ਤੇ ੧ ਮਾਰਚ ਨੂੰ ਉਸ ਨੇ ਗਵਰਨਰ ਜਨਰਲ ਦੇ ਅਹੁਦੇ ਦਾ ਲਾਰਡ ਡਲਹੌਜ਼ੀ ਤੋਂ ਚਾਰਜ ਲਿਆ ।

†ਜੰਗੀ ਲਾਟ (ਕਮਾਂਡਰ ਇਨਚੀਫ਼) । ‡ਸਵੇਰਾ । §ਪਰੇਟ ।

{}ਹਿੰਦੂ ਤੇ ਮੁਸਲਮਾਨਾਂ ਦੇ ।

÷ ਅੰਗਰੇਜ਼ੀ ਅਮਲਦਾਰੀ ਦੇ ਦੁਸ਼ਮਨ ਹੋ ਖਲੋਤੇ; ਲਾਰਡ ਡਲਹੌਜ਼ੀ ਦੀ ਜੱਫਾਮਾਰੂ ਤੇ ਰਿਆਸਤਾਂ ਅਤੇ ਜ਼ਿਮੀਂਦਾਰੀਆਂ ਨੂੰ ਜ਼ਬਤ ਕਰਨ ਦੀ ਪਾਲਿਸੀ ਸੀ । ਜਿਨ੍ਹਾਂ ਜ਼ਿਮੀਂਦਾਰਾਂ ਦੀਆਂ ਜ਼ਮੀਨਾਂ ਖੁਸੀਆਂ, ਪਹਿਲਾਂ ਉਹ ਅੰਗਰੇਜ਼ਾਂ ਤੋਂ ਵਿਰੁੱਧ ਹੋਏ ਤੇ ਫੇਰ ਕਈ ਅਜਿਹੇ ਹੋਰ ਕਾਰਣ ਵੀ ਗ਼ਦਰ ਪੈਦਾ ਕਰਨ ਲਈ ਬਣ ਗਏ ।

ਸਾਨੂੰ ਸੱਦ ਕੇ ਲਾਟ ਨੇ ਹੁਕਮ ਦਿੱਤਾ,
ਚਾਹੇ ਤੁਸਾਂ ਕੋਲੋਂ ਕਟਵਾਇਓ ਈ।
ਕਬੀ ਸਿੰਘ ਸੂਬੇਦਾਰ ਕਹਨ ਸਾਰੇ,
ਵਿਚ ਫੌਜ ਦੇ ਸ਼ੋਰ ਮਚਾਇਓ ਈ+ ॥ ੭ ॥
ਖਾਤਰ ਧਰਮ ਦੀ ਫੌਜ ਨੇ ਸ਼ੋਰ ਪਾਇਆ,
ਅਸੀਂ ਕਰਾਂਗੇ ਜੰਗ ਲਲਕਾਰ ਕੇ ਜੀ।
ਧਰਮ ਜੇਹੀ ਨਾ ਚੀਜ ਹੈ ਹੋਰ ਕੋਈ,
ਤੁਸੀਂ ਦੇਖ ਲੋ ਬਾਤ ਵਿਚਾਰ ਕੇ ਜੀ।
ਸਾਨੂੰ ਨੌਕਰੀ ਦੀ ਨਹੀਂ ਲੋੜ ਕੋਈ,
ਅਸੀਂ ਮਰਾਂਗੇ ਓਸਨੂੰ ਮਾਰਕੇ ਜੀ।
ਧਰਮ ਛੋਡਿਆ ਜਿਨ੍ਹਾਂ ਖਗ਼ਾਨ ਸਿੰਘਾ,
ਗਏ ਏਸ ਜਹਾਨ ਤੇ ਹਾਰਕੇ ਜੀ ॥ ੮ ॥
ਧਰਮ ਰੱਖਣਾ ਕੰਮ ਹੈ ਸੂਰਿਆਂ ਦਾ,
ਏਸ ਧਰਮ ਦੇ ਵਾਰਣੇ ਜਾਈਏ ਜੀ।
ਕੋਈ ਦਿਵਸ ਦਾ ਜੀਵਣਾ ਜਗਤ ਉਤੇ,
ਕਿਸ ਵਾਸਤੇ ਧਰਮ ਗਵਾਈਏ ਜੀ।
ਧਰਮ ਆਪਣੇ ਭੁੱਲ ਨਾ ਹੋਰੁ ਕੋਈ,
ਧਾਰਿ ਧਰਮ ਨੂੰ ਭਿਸਤ ਮੈਂ ਜਾਈਏ ਜੀ।
ਕਵੀ ਸਿੰਘ ਜੇ ਹੋਰ ਨਾ ਵਸ ਚਲੇ,
ਧਰਮ ਕਾਰਣੇ ਸੀਸ ਗਵਾਈਏ ਜੀ ॥ ੯ ॥
ਧਰਮ ਰਖਿਆ ਸੀ ਹਰੀ ਚੰਦ ਰਾਜੇ,*
ਗੱਲਾਂ ਵਿਚ ਜਹਾਨ ਦੇ ਤੋਰੀਆਂ ਨੀ।
ਧਰਮ ਰਖਿਆ ਸੀ ਤਾਰੂ ਸਿੰਘ† ਦੇਖੋ,
ਖਲਾਂ ਪੁੱਠੀਆਂ ਲਾਹ ਨਚੋੜੀਆਂ ਨੀ।
ਧਰਮ ਰਖਿਆ ਦੇਖੋ ਦਧੀਚ ਰਾਜੇ,‡
ਸੂਰਾ ਚਟਦਿਆਂ ਅੰਗ ਨਾ ਮੋੜਿਆ ਨੀ।

---

+ਪਟਿਆਲਾ ਮੋਤੀ ਬਾਗ ਪੁਸਤਕਾਲਯ ਦੀ ਪ੍ਰਤੀ ਦਾ ਪਾਠ ਹੈ:--
"ਕਵੀ ਸਿੰਘ ਹੁੱਦੇਦਾਰ ਕਹਿਨ ਸਾਰੇ, ਵਿੱਚ ਫਉਜ ਨੈ ਸ਼ੋਰ ਮਚਾਇਓ ਈ।"

*ਰਾਜਾ ਹਰੀ ਚੰਦ ਸੂਰਜ ਵੰਸ ਦਾ ੨੮ ਵਾਂ ਰਾਜਾ, ਬੜਾ ਨਜਾਯੀਂ ਅਤੇ ਸਤਵਾਦੀ ਸੀ ਤੇ ਇਸ ਨੇ ਬਨਾਰਸ ਵਿਚ ਆਪਣੇ ਪੁਤ੍ਰ ਤੇ ਇਸਤ੍ਰੀ ਨੂੰ ਚੰਡਾਲਾਂ ਪਾਸ ਵੇਚਕੇ ਰਿਸ਼ੀ ਵਿਸਾ-ਮਿਤ੍ਰ ਦਾ ਦਾਨ-ਰਿਣ ਚੁਕਾਇਆ ਸੀ।

†ਪ੍ਰਸਿਧ ਸਿੱਖ ਸ਼ਹੀਦ ਭਾਈ ਤਾਰੂ ਸਿੰਘ ਨੇ ਧਰਮ ਵਾਸਤੇ ਖੋਪਰੀ ਉਤਰਵਾ ਲਈ ਸੀ, ਪਰ ਗੁਰਸਿਖਾਂ ਵਾਲੀ ਅਣਖ ਨੂੰ ਵੱਟਾ ਨਹੀਂ ਸੀ ਲਗਣ ਦਿੱਤਾ।

‡ਸ਼ਾਂਤੀ ਦੇ ਗਰਭ ਤੋਂ ਅਥਰਵਾ ਦਾ ਪੁਤ੍ਰ। ਇਸ ਨੇ ਦੈਤਾਂ ਦੇ ਨਾਸ਼ ਲਈ ਦੇਵਤਿਆਂ ਨੂੰ ਧਨੁਖ ਬਨਾਣ ਵਾਸਤੇ ਆਪਣਾ ਸਰੀਰ ਦੇ ਦਿਤਾ।

ਕਵੀ ਸਿੰਘ ਬੈਕੁੰਠ ਨੂੰ ਜਾਣ ਸੇਈ,
ਜਿਨ੍ਹਾਂ ਆਪਣਾ ਧਰਮ ਨਾ ਛੋੜਿਆ ਨੀ ॥ ੧੦ ॥
ਔਰੰਗਜ਼ੇਬ ਦੇ ਵਖਤ ਦੀ ਬਾਤ ਦੇਖੋ,
ਜਦੋਂ ਜ਼ੋਰ ਦਾ ਜ਼ੁਲਮ ਕਮਾਇਆ ਸੀ ।
ਗੁਰੂ ਤੇਗ ਬਹਾਦਰ ਨੂੰ ਕੈਦ ਕਰਕੇ,
ਓਹਨਾਂ ਭੋਰੇ ਦੇ ਵਿਚ ਪਾਇਆ ਸੀ ।
ਦੀਨ ਆਪਣੇ ਵਿਚ ਰਲਾਵਣੇ ਨੂੰ,
ਵਡਾ ਹਿੱਕ ਦਾ ਜ਼ੋਰ ਲਗਾਇਆ ਸੀ ।
ਕਵੀ ਸਿੰਘ ਦੇਖੋ ਸਿਦਕ ਸਤਿਗੁਰਾਂ ਦਾ,
ਧਰਮ ਕਾਰਣੇ ਸੀਸ ਗਵਾਇਆ ਸੀ ॥ ੧੧ ॥
ਜਿਨ੍ਹਾਂ ਬਾਵਾਂ ਸੀ ਫੌਜ ਦਾ ਕੱਠ ਯਾਰੋ,
ਓਨ੍ਹਾਂ ਬਾਵਾਂ ਨੂੰ ਹੁਕਮ ਪੁਚਾਇ ਦਿੱਤਾ ।
ਖਤ ਆਪਣੇ ਭੇਜਕੇ ਕਾਲਿਆਂ ਨੇ,
ਸਾਰੀ ਫੌਜ ਮੈ ਸ਼ੋਰ ਮਚਾਇ ਦਿਤਾ ।
ਦਿੱਲੀ ਸ਼ਹਿਰ ਦਾ ਕੋਟ ਹੈ ਪੱਥਰਾਂ ਦਾ,
ਓਥੇ ਜੰਗ ਦਾ ਆਣ ਸਮਿਆਨ ਕੀਤਾ ।
ਕਵੀ ਸਿੰਘ ਦਿਲੀ ਵਿਚ ਕਾਲਿਆਂ ਨੇ,
ਮਾਰ ਗੋਰਿਆਂ ਦਾ ਬੁਰਾ ਹਾਲ ਕੀਤਾ ॥ ੧੨ ॥
ਸੂਬੇਦਾਰਾਂ ਨੇ ਆਖਿਆ ਲਾਟ ਤਾਈਂ,
ਜਦੋਂ ਫੇਰ ਮੁਕਾਬਲਾ ਆਣ ਕੀਤਾ ।
"ਓਨ੍ਹਾਂ ਦਿਨਾਂ ਨੂੰ ਤੁਸੀਂ ਬਿਸਾਰ ਬੈਠੇ,
ਜਦੋਂ ਜੰਗ ਲਾਹੌਰ ਦੇ ਨਾਲ ਕੀਤਾ ।
ਫੌਜ ਢੋਇਕੇ ਜੰਗ ਨੂੰ ਕਾਲਿਆਂ ਦੀ,
ਤੁਸਾਂ ਮਾਰ ਪੰਜਾਬ ਨੂੰ ਰੰਜ ਕੀਤਾ ।
ਕਵੀ ਸਿੰਘ ਆਖੇ ਓਨ੍ਹਾਂ ਕਾਲਿਆਂ ਨੂੰ,
ਤੁਸਾਂ ਅੰਤ ਨੂੰ ਏਹੁ ਇਨਾਮ ਦਿਤਾ ॥ ੧੩ ॥
ਅਸਾਂ ਜਿਤਿਆ ਦੇਸ ਪਰੋਜ ਪੁਰ* ਦਾ,
ਲੁਧਿਹਾਣੇ ਦੀ ਛਾਉਣੀ ਪਾਇਕੇ ਜੀ ।
ਸਭੇ ਰਾਜਿਆਂ ਨੇ ਮੁਲਾਕਾਤ ਕੀਤੀ,
ਸਾਥੋਂ ਕਾਲਿਆਂ ਥੋਂ ਖੌਫ਼ ਖਾਇਕੇ ਜੀ ।
ਸਾਡੀ ਫੌਜ ਦੇ ਜੋਰ ਲਾਹੌਰ ਮਾਰੀ,
ਜੰਗ ਵਿਚ ਮੈਦਾਨ ਮਚਾਇਕੇ ਜੀ ।
ਸਾਰੇ ਦੇਸ ਦੇ ਵਿਚ ਮਾਲੂਮ ਹੋਈ,

---

*ਫ਼ੀਰੋਜ਼ਪੁਰ ।

ਲਿਆ ਸਿੰਘਾਂ ਤੇ ਰਾਜ ਛੁਡਾਇਕੇ ਜੀ* ॥ ੧੪ ॥
ਜੰਬੂਆਂ ਵਾਲਿਆਂ ਨੂੰ ਤਦੋਂ ਛਡਿਆ ਸੀ,
ਜਦੋਂ ਆਇ ਮਿਲੇ ਅਗੋਂ ਧਾਇਕੇ ਜੀ।
ਅਸੀਂ ਮਾਰ ਮੁਲਤਾਨ ਨੂੰ ਰੰਜ ਕੀਤਾ,
ਠਾਣਾ ਵਿਚ ਪਸ਼ੌਰ ਬਿਠਾਇਕੇ ਜੀ।
ਜਿਨ੍ਹਾਂ ਸਿੰਘਾਂ ਦੇ ਜ਼ੋਰ ਤੂੰ ਟੱਪਦਾ ਹੈਂ,
ਸਾਥੋਂ ਨੱਠ ਗਏ ਖ਼ੌਫ਼ ਖਾਇਕੇ ਜੀ।
ਏਹੋ ਜੇਹੀ ਤੂੰ ਫੌਜ ਗਵਾਵਣਾ ਹੈ,
ਹਥੀਂ ਆਪਣੀ ਇਲਮ ਸਿਖਾਇਕੇ ਜੀ ॥ ੧੫ ॥
ਏਕਾ ਮਈ ਨਾ ਕਿਸੇ ਥੋਂ ਹੋਵਣੀ ਹੈ,
ਅਗੇ ਬਹੁਤ ਗਏ ਜ਼ੋਰ ਲਾਇਕੇ ਜੀ।
ਔਰੰਗਜ਼ੇਬ ਜੇਹੇ ਏਸ ਬਾਤ ਪਿਛੇ,
ਗਏ ਆਪਣਾ ਆਪ ਗਵਾਇਕੇ ਜੀ।
ਬਾਦਸ਼ਾਹਾਂ ਨੇ ਕਦੀ ਨਾ ਮੁਲਖ ਮਾਰੇ,
ਫੌਜ ਆਪਣੀ ਤਈਂ ਦੁਖਾਇਕੇ ਜੀ।✓
ਸਿਰ ਪਈ ਨੂੰ ਜਾਣਦਾ ਸਭ ਕੋਈ,
ਪਿਛੋਂ ਕਰਨ ਗੱਲਾਂ ਪਛੁਤਾਇਕੇ ਜੀ ॥ ੧੬ ॥
ਦੀਨ ਆਪਣਾ ਤੁਸੀਂ ਬਨਾਵਣਾ ਸੀ,
ਕਾਰਤੂਸ ਸਾਥੋਂ ਕਟਵਾਇਕੇ ਜੀ।
ਏਹੋ ਜਿਹਾ ਨਾ ਕਿਸੇ ਨੇ ਜ਼ੋਰ ਕੀਤਾ,
ਉਤੇ ਏਸ ਜਹਾਨ ਦੇ ਆਇਕੇ ਜੀ।
ਅਸੀਂ ਮਰਾਂਗੇ ਤੇਗ਼ ਦੀ ਤਾਬ ਅਗੇ,
ਜੰਗ ਕਰਾਂਗੇ ਮੋਰਚੇ ਲਾਇਕੇ ਜੀ।
ਅਸੀਂ ਭੱਜਕੇ ਕਿਤੇ ਨਾ ਜਾਵਣਾ ਹੈ,
ਤੈਨੂੰ ਛੱਡਾਂਗੇ ਸਿੰਧ‡ ਟਪਾਇਕੇ ਜੀ ॥ ੧੭ ॥
ਅਸੀਂ ਜੀਵਣਾ ਮਨੋਂ ਵਿਸਾਰ ਬੈਠੇ,
ਥੋੜਾ ਛਡਾਂਗੇ ਖੋਜ ਮਿਟਾਇਕੇ ਜੀ।"
ਸੂਬੇਦਾਰਾਂ ਨੇ ਬਹੁਤ ਜਵਾਬ ਕੀਤੇ,
ਮਨੋ ਮਰਨ ਦਾ ਖੌਫ ਉਠਾਇਕੇ ਜੀ।
ਸਾਰੇ ਦੇਸ ਦੇ ਵਿਚ ਮਾਲੂਮ ਹੋਏ,
ਮਰੇ ਦੀਨ ਤੇ ਸੀਸ ਵਿਕਾਇਕੇ ਜੀ।

---

*ਸਿਖਾਂ ਅਤੇ ਪੂਰਬੀਆਂ ਦੀ ਨਾਚਾਕੀ ਦਾ ਇਹੋ ਕਾਰਣ ਸੀ ਕਿ ਪੂਰਬੀਏ ਲੋਕ ਆਪਣੇ ਆਪ ਨੂੰ ਉੱਚੀ ਕੁਲ ਦੇ ਤੇ ਸਿਖਾਂ ਨੂੰ ਨੀਚ ਜਾਤ ਦੇ ਕਹਿਕੇ ਤਾਨੇ ਦੇਂਦੇ ਸਨ ਅਤੇ ਦਮਗਜ਼ੇ ਮਾਰਦੇ ਸਨ ਕਿ 'ਅਸੀਂ ਕਾਬਲ ਤੇ ਪੰਜਾਬ ਨੂੰ ਫ਼ਤਹ ਕੀਤਾਹੈ।' (ਮੁਕਾਬਲੇ ਉਤੇ ਸਿੱਖ ਉਨ੍ਹਾਂ ਦੀ ਇਹ ਗਲ ਸਹਾਰਦੇ ਨਹੀਂ ਸਨ। ਹਵਾਲੇ ਲਈ ਦੇਖੋ Kaye's Sepoy war in India, II, P. 472.)। †ਜੰਮੂ ਵਾਲਾ ਰਾਜਾ ਗੁਲਾਬ ਸਿੰਘ। ‡ਸਮੁੰਦਰ।

ਕਵੀ ਸਿੰਘ ਝੇੜਾ ਕਰਿਆ ਕਾਲਿਆਂ ਦਾ,
ਬੀਹਾਂ ਤੁਕਾਂ ਦੀ ਬੈਂਤ ਬਣਾਇਕੇ ਜੀ ॥ ੧੮ ॥
ਫੇਰ ਲਾਟ ਨੇ ਆਖਿਆ ਕਾਲਿਆਂ ਨੂੰ,
"ਤੁਸੀਂ ਏਤਨਾ ਜ਼ੋਰ ਕਿਉਂ ਲਾਂਵਦੇ ਹੋ ?
ਹਿੰਦੁਸਤਾਨ ਦੇ ਵਿਚ ਨਾ ਮੇਲ ਹੋਵੇ*,
ਜੇਕਰ ਸਚ ਦੀ ਬਾਤ ਪੁਛਾਂਵਦੇ ਹੋ ।
ਦੇਵੇ ਲੋਭ ਕੋਈ ਹਿੰਦੁਸਤਾਨੀਆਂ ਨੂੰ,
ਥੋੜੀ ਗੱਲ ਪਿਛੇ ਛੱਡ ਜਾਂਵਦੇ ਹੋ । ✓
ਭੂਤ ਮੰਡਲੀ ਕਦੇ ਨਾ ਜੰਗ ਜਿੱਤੇ,
ਕਵੀ ਸਿੰਘ ਕਿਉਂ ਭਰਮ ਗਵਾਂਵਦੇ ਹੋ" ॥ ੧੯ ॥
ਓਥੇ ਲਾਟ ਦੇ ਨਾਲ ਜਵਾਬ ਕਰਕੇ,
ਝੰਡੇ ਦੌੜਕੇ ਦਿੱਲੀ ਦੇ ਵਿਚ ਲਾਏ ।
ਸਾਰੇ ਮੁਲਖ ਤੇ ਫੌਜ ਦੇ ਕੂਚ ਹੋਏ,
ਆਪ ਦਿਲੀ ਦੇ ਜੰਗ ਨੂੰ ਉਠ ਧਾਏ ।
ਸਾਲ ਉੱਨੀਸੈ ਚੌਧਵਾਂ ਵਰਤਦਾ ਸੀ,
ਸਾਰੇ ਦੇਸ ਦੇ ਵਿਚ ਫਤੂਰ ਪਾਏ ।
ਕਵੀ ਸਿੰਘ ਆਖੇ ਏਨ੍ਹਾਂ ਕਾਲਿਆਂ ਨੇ,
ਤੋਪਾਂ ਜੋੜ ਕੇ ਮੋਰਚੇ ਆਣ ਲਾਏ ॥ ੨੦ ॥
ਸਾਰੀ ਫੌਜ ਨੇ ਬੈਠ ਸਲਾਹੁ ਕਰਕੇ,
ਬਾਦਸ਼ਾਹ† ਨੂੰ ਤਖ਼ਤ ਬਿਠਾਇਓ ਈ ।
ਬਾਦਸ਼ਾਹਾਂ ਦੇ ਵਖਤ ਦਾ ਹੁਕਮ ਸਾਰਾ,
ਦਿਲੀ ਸ਼ਹਿਰ ਦੇ ਵਿਚ ਚਲਾਇਓ ਈ ।
"ਅਸੀਂ ਕਰਾਂਗੇ ਮੁਲਖ ਅਬਾਦ ਤੇਰਾ,"
ਬਾਦਸ਼ਾਹ ਨੂੰ ਆਖ ਸੁਣਾਇਓ ਈ ।
ਹੋਣੀ ਹੋਣ ਨਾ ਦੇਇ ਖਜਾਨ ਸਿੰਘਾ,
ਜੇੜ੍ਹਾ ਕਾਲਿਆਂ ਮਤਾ ਮਤਾਇਓ ਈ ॥ ੨੧ ॥
ਸਭੇ ਗੋਰਿਆਂ ਬੈਠ ਸਲਾਹ ਕੀਤੀ,
ਚਾਣਚਕ ਫਤੂਰੇ ਉਠਾਇਆ ਈ ।
ਹੁਣ ਦੇਰ ਨਾਹੀਂ ਕੁਝ ਸੋਚਣੇ ਦੀ,
ਜੰਗ ਹੋਵਣੇ ਦਾ ਸਮਾਂ ਆਇਆ ਈ ।
ਫੌਜ ਜੰਗ ਨੂੰ ਤੋਰਕੇ ਗੋਰਿਆਂ ਦੀ,
ਮੇਖਜੀਨ‡ ਪਿਛੋਂ ਲਦਵਾਇਆ ਈ ।
ਕਵੀ ਸਿੰਘ ਆਖੇ ਉਨ੍ਹਾਂ ਗੋਰਿਆਂ ਨੇ,
ਦਿਲੀ ਜਾਂਦਿਆਂ ਜੰਗ ਮਚਾਇਆ ਈ ॥ ੨੨ ॥

---

*ਇਤਫ਼ਾਕ ਹੋਵੇ । †ਅੰਤਮ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ।
‡ਮੈਗੇਜ਼ੀਨ, Magazine. ਸ਼ਸਤ੍ਰ ਘਰ । ਹਥਿਆਰਾਂ ਦਾ ਖ਼ਜ਼ਾਨਾ ।

ਪੰਜ ਕੋਸ ਦਿਲੀ ਛਡ ਕਾਲਿਆਂ ਨੇ,
ਆਣ ਤੋਪਖਾਨੇ ਮੂਹਰੇ ਜੋੜ ਦਿਤੇ ।
ਜੰਮੇ ਹੋਏ ਜੋਧੇ ਲੱਥੇ ਗੋਰਿਆਂ ਦੇ,
ਮਾਰ ਗੋਲਿਆਂ ਦੇ ਨਾਲ ਤੋੜ ਦਿਤੇ ।
ਮਾਰੋ ਮਾਰ ਕਰਕੇ ਫੌਜ ਪਈ ਸਾਰੀ,
ਮਾਰ ਸ਼ਸਤ੍ਰੀਂ ਤੋੜ ਵਿਛੋੜ ਦਿੱਤੇ ।
ਕਵੀ ਸਿੰਘ ਆਖੇ ਏਨ੍ਹਾਂ ਗੋਰਿਆਂ ਦੇ,
ਮਾਰ ਕਾਲਿਆਂ ਨੇ ਮੁਖ ਮੋੜ ਦਿਤੇ ॥ ੨੩ ॥
ਫੌਜ ਘੇਰਕੇ ਲਾਟ ਨੇ ਗੋਰਿਆਂ ਦੀ,
ਮੁੜ ਫੇਰ ਮੁਕਾਬਲੇ ਆਣ ਕੀਤੇ ।
ਕਰੇ ਸਿਫਤ ਕੋਈ ਫੇਰ ਜਾਂਦਿਆਂ ਦੀ,
ਜਾਣੋ ਇਕ ਸੂਈ ਨਾਲ ਆਣ ਸੀਤੇ ।
ਜਾਨ ਆਪਣੀ ਹੋਮਕੇ ਗੋਰਿਆਂ ਨੇ,
ਪਿਆਲੇ ਪੂਰ ਬਰਾਂਡੀਆਂ ਨਾਲ ਪੀਤੇ ।
ਮਰਨ ਮਨੋਂ ਬਿਸਾਰ ਖਜਾਨ ਸਿੰਘਾ,
ਕਿਰਚਾਂ ਨੰਗੀਆਂ ਦੇ ਹੱਥ ਆਣ ਕੀਤੇ ॥ ੨੪ ॥
ਓਸ ਵਖਤ ਦੀ ਸਿਫਤ ਕੀ ਕਰੇ ਕੋਈ,
ਜੇੜ੍ਹੀ ਤੇਗ਼ ਚਲੀ ਵਿਚ ਜੰਗ ਦੇ ਜੀ ।
ਦੋਹਾਂ ਤੁਫ਼ਾਂ ਤੇ ਤੇਗ਼ ਦੀ ਮਾਰ ਹੋਈ,
ਪਰੇ ਟੂਕ ਨਿਆਰੇ ਨਿਆਰੇ ਅੰਗ ਦੇ ਜੀ ।
ਏਹੇ ਜੇਹਾ ਕੀ ਭੈ ਦਾ ਜੰਗ ਹੋਇਆ,
ਮਰ ਜਾਵਣੇ ਥੋਂ ਨਹੀਂ ਸੰਗ ਦੇ ਜੀ ।
ਪਰੇ ਸੂਰਮੇ ਖੇਤ ਖਜ਼ਾਨ ਸਿੰਘਾ,
ਮਾਨੋ ਘੋਲ ਪੀਤੇ ਗੋਲੇ ਭੰਗ ਦੇ ਜੀ ॥ ੨੫ ॥
ਦੋਹਾਂ ਧਿਰਾਂ ਤੇ ਫੌਜ ਦਾ ਜੰਗ ਹੋਇਆ,
'ਮਾਰੋ ਮਾਰ' ਦਾ ਸ਼ਬਦ ਪੁਕਾਰ ਕੇ ਜੀ ।
ਘਰ ਜੰਬਕਾਂ* ਦੇ ਵੱਡੀ ਖੁਸ਼ੀ ਹੋਈ,
ਮਾਸ ਖਾਣ ਓਥੇ ਕਿਲਕਾਰ ਕੇ ਜੀ ।
ਛੁਟੀ ਜੋਗਣੀ ਗਿਝ ਅਕਾਸ ਵਿਚੋਂ,
ਚਲੇ ਝੰਡੀੜਾ† ਭੂਤ ਖਿਲਾਰ ਕੇ ਜੀ ।
ਭਾਵੀ ਕਰੇ ਸੋ ਹੋਇ ਖਜ਼ਾਨ ਸਿੰਘਾ,
ਓਥੇ ਨੱਠ ਗਏ ਕਾਲੇ ਹਾਰ ਕੇ ਜੀ ॥ ੨੬ ॥
ਛੱਡ ਮੋਰਚੇ ਦਿੱਲੀ ਦੇ ਵਿਚ ਆਏ,
ਜਦੋਂ ਆਣ ਮਦਾਨ ਦੀ ਤੋਪ ਚੱਲੀ ।

---

*ਗਿੱਦੜਾਂ ਦੇ । †ਝੰਡ, ਕੇਸ਼ । 'ਝੰਡੀਆਂ ਪਾਠ ਵੀ ਹੈ ।

ਮਾਰੋ ਮਾਰ ਕਰਕੇ ਜਦੋਂ ਪਏ ਗੋਰੇ,
ਓਸ ਵਖਤ ਨ ਕਿਸੇ ਨੇ ਝਾਲ ਝੱਲੀ।
ਜਿਥੇ ਮੋਰਚੇ ਥੇ ਦਿੱਲੀ ਵਾਲਿਆਂ ਦੇ,
ਓਥੇ ਗੋਰਿਆਂ ਦੀ ਝੰਡੀ ਆਣ ਹੱਲੀ।
ਕਵੀ ਸਿੰਘ ਦੇ ਕੇ ਜੋਰ ਗੋਰਿਆਂ ਨੇ,
ਲੁੱਟ ਸਬਜ ਮੰਡੀ, ਠੇਰੀ ਆਣ ਮੱਲੀ॥ ੨੭॥
ਦੋਹਾਂ ਧਿਰਾਂ ਦੇ ਮੋਰਚੇ ਫੇਰ ਲਗੇ,
ਦਿਨੇ ਰਾਤ ਪਈ ਤੋਪ ਕੜਕਦੀ ਹੈ।
ਕੋਈ ਸੂਰਮੇ ਮਰਨ ਮਦਾਨ ਹੋ ਕੇ,
ਛਾਤੀ ਕਾਇਰਾਂ ਦੀ ਦੇਖ ਧੜਕਦੀ ਹੈ।
ਚਲੇ ਗਿਰਝ ਅਕਾਸ ਨੂੰ ਮਾਸ ਲੈਕੇ,
ਜਾੜ* ਜੰਬਕਾਂ ਦੀ ਨਿਤ ਜੜਕਦੀ ਹੈ।
ਕਵੀ ਸਿੰਘ ਆਖੇ ਤੋਪ ਬੁਰਜ ਵਾਲੀ,
ਸਾਰੀ ਫੌਜ ਦੀ ਹਿੱਕ ਵਿਚ ਰੜਕਦੀ ਹੈ॥ ੨੮॥
ਦਿੱਲੀ ਵਾਲਿਆਂ ਨੇ ਬਹੁਤ ਜੋਰ ਲਾਇਆ,
ਦਿਨੇ ਰਾਤ ਅਰਾਮ ਨਾ ਪਾਂਵਦੇ ਜੀ।
ਮੇਖਜੀਨ ਜੇੜ੍ਹਾ ਦਿੱਲੀ ਗੋਰਿਆਂ ਦਾ,
ਵਾਂਗੂ ਬੱਦਲੀ ਦੇ ਵਰਸਾਂਵਦੇ ਜੀ।
ਅੰਗ ਸਾਕ ਕੋਲੋਂ ਮੁਖ ਮੋੜ ਬੈਠੇ,
ਛਡ ਮੋਰਚੇ ਨਾ ਕਦੀ ਜਾਂਵਦੇ ਜੀ।
ਕਵੀ ਸਿੰਘ ਆਖੇ ਐਡੇ ਧਰਮ ਵਾਲੇ,
ਏਸ ਹੋਣੀ ਦੇ ਨਾ ਮਨ ਭਾਂਵਦੇ ਜੀ॥ ੨੯॥
ਜਦੋਂ ਐਡ ਭਾਰੀ ਜੰਗ ਹੋਣ ਲਗਾ,
ਗੱਲਾਂ ਵਿਚ ਜਹਾਨ ਦੇ ਚੱਲੀਆਂ ਜੀ।
ਸਾਹਬ ਲੋਕਾਂ ਨੇ ਬੈਠ ਸਲਾਹ ਕਰਕੇ,
ਲਿਖ ਚਿੱਠੀਆਂ ਰਾਜਿਆਂ ਘੱਲੀਆਂ ਜੀ।
ਪਿਛੇ ਮੁਲਖ ਦੇ ਵਿਚ ਨਾ ਸੋਰ ਹੋਵੇ,
ਫੌਜਾਂ ਸਾਡੀਆਂ ਜੰਗ ਨੂੰ ਚੱਲੀਆਂ ਜੀ।
ਕਵੀ ਸਿੰਘ ਆਖੇ ਓਨ੍ਹਾਂ ਰਾਜਿਆਂ ਨੇ,
ਜਾਗਾ ਆਣ ਥਾਊਂ ਥਾਈਂ ਮਲੀਆਂ ਜੀ॥ ੩੦॥
ਸਾਲ ਚੌਧਵੇਂ† ਜੇਠ ਦੀ ਪੰਚਮੀ ਨੂੰ,
ਖਤ ਵਿੱਚ ਪਟਿਆਲੇ ਦੇ ਆਇਆ ਸੀ।
ਹੁਕਮ ਡੇਰਿਆਂ ਵਿਚ ਮਲੂਮ ਹੋਇਆ,
ਮੇਖਜੀਨ ਸਾਰੇ ਵਰਤਾਇਆ ਸੀ।

---

*ਦਾੜ੍ਹ। †ਸੰਮਤ ੧੯੧੪ ਬਿ: (ਮੁਤਾਬਕ ਸੰਨ ੧੮੫੭ ਈ:)।

ਮਹਾਰਾਜ ਨਰਿੰਦ੍ਰ ਸਿੰਘ ਕੂਚ ਕਰਕੇ,
ਡੇਰਾ ਆਣ ਬਨੇਸਰੀ ਪਾਇਆ ਸੀ ।
ਕਵੀ ਸਿੰਘ ਸਾਰੀ ਫੌਜ ਸਾਥ ਲੈ ਕੇ,
ਥਾਊਂ ਥਾਈ ਦਾ ਸੋਰ ਹਟਾਇਆ ਸੀ ॥ ੩੧ ॥
ਮਹਾਰਾਜ ਦਾ ਸੀ ਵੱਡਾ ਤੇਜ ਯਾਰੋ,
ਫੇਰ ਕਿਸੇ ਨਾ ਸੋਰ ਮਚਾਇਓ ਈ ।
ਤਿੰਨ ਰਾਤ ਦਾ ਆਪ ਮੁਕਾਮ ਕਰਕੇ,
ਕੌਰ ਦੀਪ ਸਿੰਘ* ਨੂੰ ਸਦਵਾਇਓ ਈ ।
ਸਾਰੀ ਫੌਜ ਨੂੰ ਓਸ ਦੇ ਪੇਸ਼ ਕੀਤਾ,
ਫੇਰ ਆਪਣੇ ਸ਼ਹਰ ਨੂੰ ਆਇਓ ਈ ।
ਕਵੀ ਸਿੰਘ ਪਿਛੋਂ ਪਰਵਸਤ† ਕੀਤੀ,
ਮੇਖਜੀਨ ਤੇ ਖਰਚ ਪੁਚਾਇਓ ਈ ॥ ੩੨ ॥
ਅਹਿਲਕਾਰਾਂ ਨੂੰ ਸੱਦ ਕੇ ਹੁਕਮ ਦਿੱਤਾ,
ਮੇਰੇ ਨੌਕਰਾਂ ਦੀ ਕਲਮ ਜਾਰ ਹੋਈ‡ ।
ਰੱਖੇ ਰਜਮਣਾਂ§ ਤੇ ਭਰੇ ਬਹੁਤ ਡੇਰੇ,
ਸਾਰੇ ਸ਼ਹਰ ਦੇ ਵਿਚ ਗੁਲਜ਼ਾਰ ਹੋਈ ।
ਕਾਰਖਾਨਿਆਂ ਦਾ ਕੰਮ ਸ਼ੁਰੂ ਹੋਇਆ,
ਓਥੇ ਖ਼ਲਕ ਕੱਠੀ ਬੇਸ਼ੁਮਾਰ ਹੋਈ ।
ਕਵੀ ਸਿੰਘ ਦੇਖੋ ਤੇਜ ਰਾਜਿਆਂ ਦਾ,
ਫੌਜ ਦਿਨਾਂ ਦੇ ਵਿੱਚ ਤਿਆਰ ਹੋਈ ॥ ੩੩ ॥
ਮੁੰਡੇ ਮਾਪਿਆਂ ਦੇ ਪਾਸ ਕਰਨ ਗੱਲਾਂ,
"ਅਸੀਂ ਨੌਕਰੀ ਜਾਇ ਬਣਾਵਣੀ ਹੈ ॥
ਅਸੀਂ ਬੇਚਕੇ ਮਾਲ ਲਵੇਰੀਆਂ ਦਾ,
ਘੋੜੀ ਜਾਇ ਖਰੀਦ ਲਿਆਵਣੀ ਹੈ ।
ਦੁੱਧ ਪੀਵਣੇ ਦਾ ਕੋਈ ਚਾਉ ਨਾਹੀਂ,
ਅਸੀਂ ਪੰਦਰਾਂ ਦੀ ਤਲਬ ਪਾਵਣੀ ਹੈ ।
ਕਵੀ ਸਿੰਘ ਆਖੇ ਹੁਣ ਦੇਰ ਕੇਹੀ,
ਸਮੇਂ ਫੇਰ ਨਾਹੀਂ ਹੱਥ ਆਵਣੀ ਹੈ ॥ ੩੪ ॥
ਜਿਨ੍ਹਾਂ ਸ਼ਸਤ੍ਰਾਂ ਨੂੰ ਖਲੀਂ ਸੁਟਦੇ ਸੇ,
ਓਨ੍ਹਾਂ ਸ਼ਸਤ੍ਰਾਂ ਦੀ ਬਣੀ ਚਾਹ ਯਾਰੋ ।
ਜਿਨ੍ਹਾਂ ਜੰਮਕੇ ਕਦੇ ਨਾ ਸ਼ਹਿਰ ਡਿਠਾ,
ਸੋ ਭੀ ਪਏ ਪਟਿਆਲੇ ਦੇ ਰਾਹ ਯਾਰੋ ।

---

*ਕੌਰ ਦੀਪ ਸਿੰਘ ਮਹਾਰਾਜਾ ਨਰਿੰਦ੍ਰ ਸਿੰਘ ਪਟਿਆਲੇ ਵਾਲੇ ਦਾ ਛੋਟਾ ਭਾਈ ਸੀ। ਸੰਨ ੧੮੬੨ ਵਿਚ, ਜਦ ਇਹ ੩੫ ਵਰ੍ਹਿਆਂ ਦਾ ਸੀ ਤਾਂ, ਇਸ ਦਾ ਦੇਹਾਂਤ ਹੋਇਆ। (ਦੇਖੋ, ਗੁਰ ਸ਼ਬਦ ਰਤਨਾਕਰ ਮਹਾਨ ਕੋਸ਼, ਸਫ਼ਾ ੧੬੦੯)

†ਪਰਵਰਿਸ਼। ‡ਅਰਥਾਤ—ਭਰਤੀ ਫੌਜ ਦੀ ਸ਼ੁਰੂ ਹੋ ਗਈ। §ਰਜਮਟਾਂ Regiments.

ਨਹੀਂ ਓਸਦੇ ਗੁਣਾਂ ਦਾ ਅੰਤ ਕੋਈ,
ਕਰਨਹਾਰ ਜੋ ਬੇ-ਪਰਵਾਹ ਯਾਰੋ।
ਕਵੀ ਸਿੰਘ ਆਖੇ ਓਸਦੀ ਓਹੀ ਜਾਣੇ
ਸਾਰੀ ਖਲਕ ਦਾ ਜੋ ਪਾਤਸ਼ਾਹ ਯਾਰੋ ॥
ਚਲੇ ਤਾਣੀਆਂ ਛੋਡ ਕਬੀਰ ਬੰਸੀ,*
ਤੇਲੀ ਤੇਲ ਦਾ ਪੀੜਨਾ ਦੂਰ ਕੀਤਾ।
ਨਾਈ ਗੁੱਛੀਆਂ ਸੌਂਪਕੇ ਘਰਦਿਆਂ ਨੂੰ,
ਜਾਣਾ ਨੌਕਰੀ ਦਾ ਮਨਜ਼ੂਰ ਕੀਤਾ।
ਪੀਂਜੇ ਪਿੰਜਣਾ ਗਿਆ ਬਿਲੱਗ ਉਤੇ,
ਕਹਿਣ ਮਾਰ ਤਾੜੇ ਸਾਨੂੰ ਦੂਰ ਕੀਤਾ।
ਕਵੀ ਸਿੰਘ ਛਡੇ ਕੰਮ ਦਰਜੀਆਂ ਨੇ,
ਦਿਲ ਆਪਣੇ ਜਦੋਂ ਸਹੂਰ ਕੀਤਾ ॥ ੩੬ ॥
ਕਾਰਖਾਨਿਆਂ ਦਾ ਕੰਮ ਸ਼ੁਰੂ ਹੋਇਆ,
ਦਿਨੇ ਰਾਤ ਪਿਆ ਸਾਰ ਘੜੀਂਦਾ ਹੈ।
ਕਿਤੇ ਸਿਕਲ ਸਮਸ਼ੇਰ ਤੇ ਸੇਲ ਹੋਵੇ,
ਕਿਤੇ ਤੋੜ ਦਾਨ ਨਵਾਂ ਜੜੀਂਦਾ ਹੈ।
ਸਾਰੇ ਮੁਲਖ ਦੇ ਵਿਚ ਮਾਲੂਮ ਹੋਈ,
ਗੱਡਾ, ਉਠ, ਖੋਤਾ ਸਭੋ ਫੜੀਂਦਾ ਹੈ।
ਕਵੀ ਸਿੰਘ ਆਖੇ ਦਿੱਲੀ ਗੋਰਿਆਂ ਦਾ,
ਵਾਂਗੂ ਤੂੰਬਿਆਂ ਦੇ ਸੀਸ ਝੜੀਂਦਾ ਹੈ ॥ ੩੭ ॥
ਮਹਾਰਾਜ ਨਰਿੰਦ੍ਰ ਸਿੰਘ ਆਪ ਚੜ੍ਹਕੇ,
ਕਿਲੇ ਕੋਟ ਦੀ ਤਰਫ਼ ਨਿਗਾਹ ਲਾਈ।
ਸਾਰੇ ਸ਼ਹਿਰ ਦਾ ਕੋਟ ਪਰਵਸਤ ਹੋਵੇ,
ਬਿਨਾ ਤਖਤ ਤੇ ਤੋਪ ਨਾ ਰਹੇ ਕਾਈ।
ਮਹਾਰਾਜ ਦੇ ਹੁਕਮ ਦੇ ਨਾਲ ਯਾਰੋ,
ਤੋਪ ਕੜੇ ਖਾਂ† ਕਿਲੇ ਦੇ ਵਿਚ ਆਈ।
ਸੰਮਣ ਬੁਰਜ ਤੇ ਚਾੜ੍ਹ ਖਜਾਨ ਸਿੰਘਾ,
ਰਾਮ ਬਾਣ‡ ਪਹਾੜ ਦੀ ਤਰਫ ਲਾਈ ॥ ੩੮ ॥
ਜੋੜੇ ਤੋਪਖਾਨੇ ਓਨ੍ਹਾਂ ਬੁਰਜੀਆਂ ਤੇ,
ਪਾਣੀ ਨਾਲ ਦਿਤੀ ਉਸਦੀ ਪੂਰ ਖਾਈ।
ਉਤੇ ਕੋਟ§ ਦੇ ਫੌਜ ਉਤਾਰ ਛੱਡੀ,
ਮੇਖਜੀਨ ਬੇਅੰਤ, ਨਾ ਅੰਤ ਕਾਈ।

---

*ਜੁਲਾਹੇ। †ਪਟਿਆਲੇ ਦੀ ਮਸ਼ਹੂਰ ਤੋਪ। ‡'ਰਾਮਬਾਣ' ਤੋਪ ਪਟਿਆਲੇ ਵਿਚ ਪ੍ਰਸਿੱਧ ਹੈ। ਤੋਪ ਰਾਮਬਾਣ ਅਤੇ ਕੜੇ ਖਾਂ–ਦੋਵੇਂ ਕਿਲਾ ਮੁਬਾਰਕ (ਪਟਿਆਲਾ) ਵਿਚ ਰੱਖੀਆਂ ਹੋਈਆਂ ਹਨ। §ਕਿਲੇ ਉਤੇ

ਕਈ ਬਰਸ ਦਾ ਕਠਾ ਗੁਦਾਮ ਕੀਤਾ,
ਹੋਰ ਜਿਨਸ ਲਦੀ ਬੇਸੁਮਾਰ ਆਈ ।
ਜੇੜ੍ਹੀ ਰੱਬ ਨੇ ਬਣਤ ਬਣਾਵਣੀ ਹੈ,
ਕਵੀ ਸਿੰਘ ਨਾਂ ਓਸਦੀ ਖਬਰ ਕਾਈ ॥ ੩੯ ॥
ਵਿਚ ਘਰਾਂ ਦੇ ਬੈਠ ਸਲਾਹ ਕਰਕੇ,
ਸਭੇ ਰਾਜਿਆਂ ਜੋਰ ਲਗਾਇਆ ਈ ।
ਕਿਲੇ ਕੋਟ ਤੇ ਫੌਜ ਤਿਆਰ ਕਰਕੇ,
ਸਮਾਂ ਜੰਗ ਦਾ ਚੁਕ ਬਣਾਇਆ ਈ ।
ਹੋਈ ਚਾਹ ਵਕੀਲ ਹਲਕਾਰਿਆਂ ਦੀ,
ਰੰਗ ਰਾਗ ਨੂੰ ਮਨੋਂ ਭੁਲਾਇਆ ਈ ।
ਕਵੀ ਸਿੰਘ ਆਖੇ ਉਸਦੀ ਉਹੀ ਜਾਣੇ,
ਸਾਹਿਬ ਸਚੇ ਦਾ ਅੰਤ ਨਾ ਪਾਇਆ ਈ ॥ ੪੦ ॥
ਏਹੋ ਜੇਹਾ ਬਿਆਨ ਸੀ ਰਾਜਿਆਂ ਦਾ,
ਕੁਛ ਖਲਕ ਦਾ ਬਿਆਨ ਬਣਾਇਆ ਮੈਂ ।
ਚਾਰ ਯਾਰੀਆਂ ਦੇ ਵਿਚ ਹੋਣ ਗੱਲਾਂ,–
ਅੱਜ ਬਾਤ ਨਵੀਂ ਸੁਣ ਆਇਆ ਮੈਂ ।
ਮਾਰ ਠੇਰੀਓਂ ਕਢਿਆ ਗੋਰਿਆਂ ਨੂੰ,
ਕਦੇ ਝੂਠ ਕਲਾਮ ਨਾ ਗਾਇਆ ਮੈਂ ।"
ਕਵੀ ਸਿੰਘ ਨਾ ਝੂਠ ਦੀ ਬਾਤ ਆਖੇ,
ਪੰਜ ਸੱਤ ਜਾਗਾ ਪ੍ਰਤਿਆਇਆ ਮੈਂ ॥ ੪੧ ॥
ਦੇਖੋ, ਜੰਗ ਹੋਵੇ ਦਿਲੀ ਵਿਚ ਯਾਰੋ,
ਪੱਖ ਵਾਦੀਆਂ ਦੀ ਹਿੱਕ ਜਰਕਦੀ ਹੈ ।
ਨਹੀਂ ਆਖਦਾ ਸੱਚ ਦੀ ਬਾਤ ਕੋਈ,
ਝੂਠ ਬੋਲਣੇ ਨੂੰ ਜ਼ਬਾਂ ਫਰਕਦੀ ਹੈ ।
ਓਥੇ ਜਾਵਣੇ ਦੀ ਸਮਰਥ ਨਾਹੀਂ,
ਦਿਨੇ ਰਾਤ ਜਿਥੇ ਤੋਪ ਘਰਕਦੀ ਹੈ ।
ਕਵੀ ਸਿੰਘ ਆਖੇ ਓਨ੍ਹਾਂ ਗੋਰਿਆਂ ਦੀ,
ਇਕ ਕਦਮ ਪਿਛਾਂਹਾਂ ਨਾ ਸਰਕਦੀ ਹੈ ॥ ੪੨ ॥
ਮੁਸਲਮਾਨ ਦਿੱਲੀ ਵਿਚ ਕਰਨ ਗੱਲਾਂ,
ਬਾਦਸ਼ਾਹ ਦੀ ਫੌਜ ਦੀ ਧਾਵਣੀ ਹੈ ।
ਜੁਮੇ ਰੋਜ਼ ਨੂੰ ਫੌਜ ਨੇ ਕੂਚ ਕਰਨਾ,
ਲੁਦੇਹਾਣੇ ਮੈਂ ਈਦ ਮਨਾਵਣੀ ਹੈ ।
ਕਾਬਲ ਵਾਲਿਆਂ ਦੇ ਨਾਲ ਨੇਮ ਕਰਕੇ,
ਹੱਦ ਵਿਚ ਪਸ਼ੌਰ ਠਹਿਰਾਵਣੀ ਹੈ ।
ਕਵੀ ਸਿੰਘ ਆਖੇ ਓਹਦੀ ਖਬਰ ਨਾਹੀਂ,
ਜੇੜ੍ਹੀ ਰੱਬ ਨੇ ਬਣਤ ਬਣਾਵਣੀ ਹੈ ॥ ੪੩ ॥

ਬਾਦਸ਼ਾਹ ਦੀ ਫੌਜ ਦੇ ਜੋਰ ਯਾਰੋ,
ਬਾਂਗਰ ਦੇਸ ਨੇ ਦੁੰਦ ਉਠਾਇਓ ਈ।
ਬਲੇ* ਵਰਗਿਆਂ ਪਿੰਡਾਂ ਨੇ ਜ਼ੋਰ ਦੇ ਕੇ,
ਪੈਸਾ ਮਾਮਲੇ ਦਾ ਅਟਕਾਇਓ ਈ।
ਸਾਰੇ ਤੱਲਕੇ ਨਾਲ ਸਲਾਹ ਕਰਕੇ,
ਸਾਮਾ ਜੰਗ ਦਾ ਚੁਕ ਬਣਾਇਓ ਈ।
ਕਵੀ ਸਿੰਘ ਆਖੇ ਓਨ੍ਹਾਂ ਮੂਰਖਾਂ ਨੂੰ,
ਹੋਣੀ ਮਾਰ ਕੇ ਅਕਲ ਭੁਲਾਇਓ ਈ ॥ ੪੪ ॥
ਮਹਾਰਾਜ ਦੀ ਕੰਪਨੀ ਤੋਪ ਲੈ ਕੇ,
ਬੱਲਾ ਮਾਰਨੇ ਨੂੰ ਗੋਰਾ ਤਿਆਰ ਹੋਇਆ।
ਸਾਥ ਆਪਣਾ ਇਕ ਰਸਾਲਾ ਲੈ ਕੇ,
ਬੱਲੇ ਪਿੰਡ ਦੇ ਜਾਇ ਨਜੀਕ ਢੋਇਆ।
ਦੂਰਬੀਨ ਦੇ ਨਾਲ ਸੁਮਾਰ ਕੀਤਾ,
ਕੱਠਾ ਆਣ ਓਥੇ ਬੇਸੁਮਾਰ ਹੋਇਆ।
ਢੋਲ ਬੱਜਦੇ ਤੇ ਪਵੇ ਕੂਕ ਰੌਲੀ,
ਕਵੀ ਸਿੰਘ ਗੋਰਾ ਖਬਰਦਾਰ ਹੋਇਆ ॥ ੪੫ ॥
ਮਾਰੋ ਮਾਰ ਕਰਕੇ ਪਿੰਡ ਤਿਆਰ ਹੋਇਆ,
ਹੱਥੀਂ ਸੇਲ† ਲੈ ਕੇ ਜੰਗ ਕਰਨ ਚੱਲੇ।
ਸਾਥ ਤੋਪ ਤੇ ਕੰਪਨੀ ਨਜਰ ਆਈ,
ਇਕੇ ਵਾਰ ਕੀਤੇ ਆਮ ਆਣ ਹੱਲੇ।
ਮੋੜਾ ਖਾਇਕੇ ਪਿੰਡ ਨੂੰ ਫੇਰ ਆਏ,
ਜਦੋਂ ਸਾਮ੍ਹਣੇ ਤੇ ਕੜਕ ਤੋਪ ਚੱਲੇ।
ਕਵੀ ਸਿੰਘ ਰਸਾਲੇ ਨੇ ਘੇਰ ਕੇ ਤੇ,
ਓਸੇ ਤੋਪ ਦੀ ਤਰਫ਼ ਨੂੰ ਫੇਰ ਘੱਲੇ ॥ ੪੬ ॥
ਜੇੜ੍ਹਾ ਕੱਠ ਕੀਤਾ ਭੂਤ ਮੰਡਲੀ ਨੇ,
ਇਕੋ ਤੋਪ ਦੇ ਨਾਲ ਉਡਾਇ ਦਿੱਤਾ।
ਫੇਰ ਦਾਬ ਦੇ ਕੇ ਸਮਸੇਰ ਦੀ ਜੀ,
ਇਕ ਇਕ ਨੂੰ ਮਾਰ ਖਿੰਡਾਇ ਦਿੱਤਾ।
ਜਿਨ੍ਹਾਂ ਥਾਵਾਂ ਤੇ ਆਣਕੇ ਕੱਠ ਹੋਇਆ,
ਉਨ੍ਹਾਂ ਥਾਵਾਂ ਨੂੰ ਮਾਰ ਉਡਾਇ ਦਿੱਤਾ।
ਕਵੀ ਸਿੰਘ ਦੇ ਕੇ ਜੋਰ ਗੋਰਿਆਂ ਨੇ,
ਬੱਲੇ ਪਿੰਡ ਨੂੰ ਫੌਜ ਨੇ ਲੁੱਟ ਲਿੱਤਾ ॥ ੪੭ ॥
ਪਿੰਡ ਮਾਰੇ ਦੀ ਖਬਰ ਚੌਤਰਫ਼ ਹੋਈ,
ਫੇਰ ਕਿਸੇ ਨਾ ਸ਼ੋਰ ਮਚਾਇਆ ਈ।

---

*ਬਾਂਗਰ ਦੇ ਇਲਾਕੇ ਦਾ ਇਕ ਪਿੰਡ। †ਸੇਲੇ ਨੇਜੇ।

ਸਿੱਧੂ+ ਵਰਗਿਆਂ ਪਿੰਡਾਂ ਨੂੰ ਲੁੱਟ ਕੇ ਤੇ,
ਖਾਕ ਸਾਹ ਦੇ ਵਿਚ ਰੁਲਾਇਆ ਈ।
ਸਾਰੇ ਮੁਲਖ ਦੇ ਵਿਚ ਤਸੀਲ ਕੀਤੀ,
ਕਰ ਬਾਣੀਆਂ ਦੇ ਸਿਰ ਪਾਇਆ ਈ।
ਸਾਰੇ ਦੇਸ ਨੂੰ ਲੁੱਟ ਖਜ਼ਾਨ ਸਿੰਘਾ,
ਜ਼ੋਰ ਫੌਜ ਦੇ ਪੈਰ ਟਿਕਾਇਆ ਈ॥੪੮॥
ਏਹੋ ਜੇਹਾ ਬਿਆਨ ਤਾਂ ਖਲਕ ਦਾ ਸੀ,
ਅਗੇ ਹੋਰ ਬਿਆਨ ਸੁਣਾਵਸਾਂ ਮੈਂ।
ਜਿਨ੍ਹਾਂ ਥਾਵਾਂ ਦੇ ਵਿਚ ਖਰੂਦ ਹੋਇਆ,
ਓਨ੍ਹਾਂ ਥਾਵਾਂ ਦਾ ਨਾਉਂ ਬਤਾਵਸਾਂ ਮੈਂ।
ਥੋੜੀ ਬਾਤ ਕਰਕੇ ਮੈਂ ਤਾਂ ਬਰਨ ਕੀਤਾ::,
ਸਾਰੇ ਸੋਰ ਦਾ ਅੰਤ ਨਾ ਪਾਵਸਾਂ ਮੈਂ।
ਕਵੀ ਸਿੰਘ ਸੋਚੇ ਦਿਲ ਆਪਣੇ ਨੂੰ,
ਕਹਾਂ ਤੀਕ ਖਿਆਲ ਬਣਾਵਸਾਂ ਮੈਂ॥੪੯॥
ਅੱਵਲ ਸ਼ੋਰ ਅੰਬਾਲਿਓਂ ਸ਼ੁਰੂ ਹੋਇਆ,
ਸੋ ਮੈਂ ਪਹਿਲੇ ਹੀ ਆਖ ਸੁਣਾਇਆ ਸੀ।
ਫੇਰ ਜਾਇ ਪਰੋਜ ਪੁਰ ਖਬਰ ਹੋਈ,
ਓਥੇ ਗੋਰਿਆਂ ਧੋਹ* ਕਮਾਇਆ ਸੀ।
ਬੇੜਾ ਸੱਦਕੇ ਤਲਬ ਨੂੰ ਕਾਲਿਆਂ ਦਾ,
ਮਾਰ ਗੋਲਿਆਂ ਨਾਲ ਉਡਾਇਆ ਸੀ।
ਕਵੀ ਸਿੰਘ ਆਖੇ ਉਨ੍ਹਾਂ ਗੋਰਿਆਂ ਨੇ,
ਥੋੜੇ ਸ਼ੋਰ ਤੇ ਬਹੁਤ ਵਧਾਇਆ ਸੀ॥੫੦॥
ਜਦੋਂ ਬਾੜ ਝੜੀ ਏਨ੍ਹਾਂ ਕਾਲਿਆਂ ਨੂੰ,
ਸਣੇ ਸ਼ਸਤ੍ਰੀ ਸ਼ਹਿਰ ਤੋਂ ਨੱਠ ਚੱਲੇ।
ਮੂੜ ਕਿਸੇ ਦੇ ਨਾਲ ਨਾ ਗਲ ਕੀਤੀ,
ਕੋਈ ਆਪਣੀ ਚੀਜ਼ ਨਾ ਲਈ ਪੱਲੇ।
ਮਹਾਰਾਜ† ਨੇ ਓਨ੍ਹਾਂ ਦੇ ਘੇਰਨੇ ਨੂੰ,
ਸਾਥ ਫੌਜ ਦੇ ਕੇ ਸਰਦਾਰ ਘੱਲੇ।
ਕਵੀ ਸਿੰਘ ਕਾਲੇ ਵਡੇ ਸੂਰਮੇ ਸੇ,
ਵਖਤ ਪਏ ਤੇ ਨਾ ਕੋਈ ਪੇਸ ਚੱਲੇ॥੫੧॥
ਸਭੇ ਰਾਜਿਆਂ ਫੌਜ ਦਾ ਜ਼ੋਰ ਕੀਤਾ,
ਮਾਤਾ ਦੀਨ ਦੀ ਫੌਜ ਲਾਚਾਰ ਹੋਈ‡।

---

+ਕਰ ਸਿੱਧੂ—ਇਹ ਪਿੰਡ ਰਿਆਸਤ ਜੀਂਦ ਤਹਿਸੀਲ ਸਫੀਦੋਂ ਵਿਚ ਪਾਣੀਪਤ ਤੋਂ ੧੫ ਮੀਲ ਦੇ ਫਾਸਲੇ ਤੇ ਹੈ। ::ਕਥਨ ਕੀਤਾ।

*ਦ੍ਰੋਹ। †ਮਹਾਰਾਜ਼ਾ ਪਟਿਆਲਾ। ‡ਨਾਨਾ ਸਾਹਿਬ ਦੇ ਦੋ ਸਰਦਾਰ ਸਨ: ਮਾਤਾ ਦੀਨ ਅਤੇ ਗੰਗਾ ਦੀਨ।

ਕੇੜ੍ਹੇ ਦੇਸ ਨੂੰ ਨੱਠ ਕੇ, ਜਾਣ ਕਾਲੇ,
ਅੱਗੇ ਗਿਆਂ ਨੂੰ ਓਟਦਾ ਨਾਹਿੰ ਕੋਈ ।
ਬੀਕਾਨੇਰ ਤੇ ਜੋਧ ਜੈਪੁਰ ਭਾਈ,
ਬਾਝ ਏਸ ਦੀ ਈਨ ਦੇ ਨਾਹਿੰ ਕੋਈ ।
ਕਵੀ ਸਿੰਘ ਆਖੇ ਜੰਬੂ ਵਾਲਿਆਂ ਦੀ,
ਫੌਜ ਜੰਗ ਦੇ ਵਾਸਤੇ ਤਿਆਰ ਹੋਈ ॥ ੫੨ ॥
ਚਾਰ ਪਲਟਨਾਂ ਤੇ ਪੰਜ ਤੋਪਖਾਨੇ,
ਨਾਲ ਓਸਦਾ ਇਕ ਦੀਵਾਨ* ਆਇਆ ।
ਜੰਬੂ ਸ਼ਹਿਰ ਤੇ ਫੌਜ ਦਾ ਕੂਚ ਹੋਇਆ,
ਡੇਹਾ ਚੁਕ ਕੇ ਵਿਚ ਮੈਦਾਨ ਲਾਇਆ ।
ਦਿਨੇ ਰਾਤੜੇ ਜਾਣ ਦਾ ਕੂਚ ਕੀਤਾ,
ਦਿੱਲੀ ਸ਼ਹਿਰ ਦੇ ਜੰਗ ਨੂੰ ਉਠ ਧਾਇਆ ।
ਕਵੀ ਸਿੰਘ ਆਖੇ ਜੰਬੂ ਵਾਲਿਆਂ ਨੇ,
ਦਿੱਲੀ ਸ਼ਹਿਰ ਨੂੰ ਮੋਰਚਾ ਜਾਇ ਲਾਇਆ ॥ ੫੩ ॥
ਸਾਰੀ ਆਪਣੀ ਫੌਜ ਤਿਆਰ ਕਰਕੇ,
ਫੇਰ ਰਾਜਾ ਸਰੂਪ ਸਿੰਘ† ਚੱਲਿਆ ਸੀ ।
ਜੰਗੀ ਲਾਟ ਦੇ ਨਾਲ ਸਲਾਹ ਕਰਕੇ,
ਡੇਰਾ ਜਾਇ ਠੇਰੀ ਹੇਠ ਮੱਲਿਆ ਸੀ ।
ਦਿਨੇ ਰਾਤ ਜਿੱਥੇ ਗੋਲਾ ਬਰਸਦਾ ਸੀ,
ਖੌਫ਼ ਖਾਇਕੇ ਨਾ ਕਿਤੇ ਹੱਲਿਆ ਸੀ ।
ਕਵੀ ਸਿੰਘ ਆਖੇ ਓਨ੍ਹਾਂ ਗੋਰਿਆਂ ਨੇ,
ਖ਼ਤ ਲਿਖ ਲਾਹੌਰ ਨੂੰ ਘੱਲਿਆ ਸੀ ॥ ੫੪ ॥
ਫੌਜ ਕੰਪਨੀ ਦੀ ਬਰਬਾਦ ਕੀਤੀ,
ਏਸ ਲਾਟ ਨੇ ਨੰਦਨੋਂ ਆਇਕੇ ਜੀ ।
ਸਾਰੇ ਦੇਸ ਦੇ ਵਿਚ ਖਰੂਦ ਕੀਤਾ,
ਏਕਾ ਮਈ ਦਾ ਦੂੰਦ ਉਠਾਇਕੇ ਜੀ ।
ਛੇੜ ਛੇੜਕੇ ਤੇ ਜੰਗ ਹੋਵਣੇ ਦਾ,
ਗਿਆ ਸੁੱਤੀਆਂ ਕਲਾਂ ਜਗਾਇਕੇ ਜੀ ।
ਕਵੀ ਸਿੰਘ ਅੰਬਾਲਿਓਂ ਕੂਚ ਕਰਕੇ,
ਮੁਇਆ ਵਿਚ ਕਰਨਾਲ‡ ਦੇ ਜਾਇਕੇ ਜੀ ॥ ੫੫ ॥

---

*ਦੀਵਾਨ ਹਰੀ ਚੰਦ । †ਮਹਾਰਾਜਾ ਸਾਹਿਬ ਜੀਂਦ ।

‡ਮਿਸਟਰ ਐਨਸਨ ਕਮਾਂਡਰ ਇਨਚੀਫ (ਜੰਗੀ ਲਾਟ) ਹੈਜ਼ੇ ਨਾਲ ਬੀਮਾਰ ਹੋ ਕੇ ੨੭ ਮਈ, ਸੰਨ ੧੮੫੭ ਈ: ਨੂੰ ਮੋਇਆ ਤੇ ਉਸਦੀ ਥਾਂਵੇਂ ਜਨਰਲ ਬਰਨਾਰਡ ਸਿਪਹ ਸਾਲਾਰ ਮੁਕਰਰ ਹੋਇਆ । (ਕਨੈਯਾ ਲਾਲ: ਤਾਰੀਖ ਬਗਾਵਤ ਹਿੰਦ, ਸਫ਼ਾ ੨੫੦, ਸ਼ਿਵਨਾਰਾਇਣ ਦ੍ਵਿਵੇਦੀ: ਗਦਰ ਕਾ ਇਤਿਹਾਸ, ੧, ਸਫ਼ਾ ੪੯੧;

ਮਾਤਾ ਦੀਨ ਦੀ ਫੌਜ ਦੇ ਜ਼ੋਰ ਜਾਂਦੇ,
ਦਿਨੇ ਰਾਤ ਆਰਾਮ ਨਾ ਆਂਵਦਾ ਹੈ।
ਨਵੀਂ ਫੌਜ ਦਾ ਕਰੋ ਇਲਾਜ ਕੋਈ,
ਨਹੀਂ ਰਾਜ ਹੱਥਾਂ ਵਿਚੋਂ ਜਾਂਵਦਾ ਹੈ।
ਤੋਪ ਬੁਰਜ ਵਾਲੀ ਤਿੰਨ ਕੋਸ ਸਾਥੋਂ,
ਗੋਲਾਂ ਗਰਜ ਠੇਰੀ ਉਤੇ ਆਂਵਦਾ ਹੈ।
ਕਵੀ ਸਿੰਘ ਸਾਰੇ ਲਾਟ ਕਰਨ ਗੱਲਾਂ,
ਵੇਲਾ ਬੀਤਿਆ ਫੇਰ ਨਾ ਥਿਆਂਵਦਾ ਹੈ ॥ ੫੬ ॥
ਏਹੋ ਜੇਹੀ ਜਾਂ ਜੰਗ ਦੀ ਖਬਰ ਹੋਈ,
ਲਾਟ ਵਿਚ ਲਾਹੌਰ ਲਾਚਾਰ ਹੋਇਆ।
ਮਾਝੇ ਦੇਸ ਦੇ ਰੱਖਕੇ ਨੌਕਰਾਂ ਨੂੰ,
ਦਿੱਲੀ ਜੰਗ ਦੇ ਵਾਸਤੇ ਤਿਆਰ ਹੋਇਆ।
ਮਹਾਰਾਜ ਦੇ ਵਖਤ ਦੀ ਤਲਬ ਕੀਤੀ,
ਸੋਰ ਪਿੰਡ ਤੇ ਸ਼ਹਿਰ ਬਾਜ਼ਾਰ ਹੋਇਆ।
ਕਵੀ ਸਿੰਘ ਦੇਖੋ ਤੇਜ ਗੋਰਿਆਂ ਦਾ,
ਕੱਠਾ ਆਣਕੇ ਕਈ ਹਜਾਰ ਹੋਇਆ ॥ ੫੭ ॥
ਸਿੰਘ ਸਾਹਿਬ* ਦੇ ਵਖਤ ਦੇ ਨੌਕਰਾਂ ਦੀ,
ਮਾਝੇ ਦੇਸ ਦੇ ਵਿੱਚ ਤਲਾਸ ਹੋਈ।
ਤਲਬ ਪੰਦਰਾਂ ਦੀ ਓਸੇ ਵਖਤ ਲੇਵੇ,
ਜੇੜ੍ਹਾ ਜਾਂਵਦਾ ਲਾਟ ਦੇ ਪਾਸ ਕੋਈ।
ਜਿਨ੍ਹਾਂ ਜੰਮ ਕੇ ਨਾਂ ਕਦੇ ਕੰਮ ਕੀਤਾ,
ਭਾਣੇ ਤਿੰਨਾਂ ਦੇ ਬੰਦ ਖਲਾਸ ਹੋਈ।
ਕਵੀ ਸਿੰਘ ਆਖੇ ਫੌਜ ਗੋਰਿਆਂ ਦੀ,
ਜੰਗ ਦਿੱਲੀ ਦੇ ਕਲਮ ਤਰਾਸ ਹੋਈ ॥ ੫੮ ॥
ਕਹਾਂ ਤੀਕ ਲਿਖੀਏ ਨਵੇਂ ਨੌਕਰਾਂ ਨੂੰ,
ਜੇੜ੍ਹੇ ਦੇਸ ਤੇ ਰਖਕ ਲਿਆਂਵਦਾ ਹੈ।
ਬਾਰਾਂ ਬਰਸ ਤੇ ਛੋਡ ਕੇ ਸੱਠ ਤਾਈਂ,
ਵਿਚ ਘਰਾਂ ਦੇ ਰਹਿਣ ਨਾ ਪਾਂਵਦਾ ਹੈ।
ਤੋਪਾਂ ਤੋਰੀਆਂ ਤੇ ਮੇਖਜੀਨ ਲੱਦੇ,
ਹੋਰ ਅੰਤ ਨਾ ਓਸਦੇ ਲਾਮਦਾ ਹੈ।
ਘੋੜੇ ਮਰਦ ਨੂੰ ਖਿੱਚ ਖਜਾਨ ਸਿੰਘਾ,
ਦਿੱਲੀ ਜੰਗ ਦੇ ਵਿਚ ਖਪਾਂਵਦਾ ਹੈ ॥ ੫੯ ॥
ਜਿਨ੍ਹਾਂ ਤੋਪਾਂ ਦੇ ਜੋਰ ਸੀ ਮੁਲਖ ਮਾਰੇ,
ਅਣਟੁਟ ਜਾਗਾਂ ਜਿਨ੍ਹਾਂ ਤੋੜੀਆਂ ਜੀ।

---

*ਸਿੰਘ ਸਾਹਿਬ ਮਹਾਰਾਜਾ ਰਣਜੀਤ ਸਿੰਘ।

ਜਿਨ੍ਹਾਂ ਢਾਹਿ ਮੁਲਤਾਨ ਨੂੰ ਰੰਜ ਕੀਤਾ,
ਭਿੜੇ ਜੰਗ ਥੋਂ ਨਾ ਕਦੇ ਮੋੜੀਆਂ ਈ ।
ਸਿੰਘ ਸਾਹਿਬ ਦੇ ਵਖਤ ਦੀਆਂ ਸਭ ਤੋਪਾਂ,
ਦਿਲੀ ਜੰਗ ਦੇ ਵਾਸਤੇ ਤੋਰੀਆਂ ਈ ।
ਕਵੀ ਸਿੰਘ ਆਖੇ ਓਨ੍ਹਾਂ ਗੋਰਿਆਂ ਨੇ,
ਸੋਈ ਆਣ ਠੇਰੀ ਉੱਤੇ ਜੋੜੀਆਂ ਈ ॥ ੯੦ ॥
ਚਾਰੋਂ ਤਰਫ਼ ਤੇ ਫੌਜ ਦਾ ਕੱਠ ਹੋਇਆ,
ਹੋਰ ਲਾਮ ਪਿਛੋਂ ਬਹੁਤ ਲਾਇਓ ਈ ।
ਜਾਨ ਲਾਟ† ਲਾਹੌਰ ਤੇ ਕੂਚ ਕਰਕੇ,
ਆਣ ਗੋਰਿਆਂ ਨੂੰ ਸਮਝਾਇਓ ਈ ।
"ਚਾਰ ਮਾਸ‡ ਹੋਏ ਤੋਪ ਖੜਕਦੀ ਨੂੰ,
ਕੇਹਾ ਸੋਬਤੀ ਜੰਗ ਮਚਾਇਓ ਈ ।
ਕਵੀ ਸਿੰਘ ਆਖੇ ਹੱਲਾ ਬੋਲ ਦੇਵੇ,"
ਏਹੋ ਲਾਟ ਨੇ ਆਖ ਸੁਣਾਇਓ ਈ ॥ ੯੧ ॥
ਹੁਕਮ ਲਾਟ ਦਾ ਸਭ ਮਨਜ਼ੂਰ ਕਰਕੇ,
ਧਾਵਾ ਬੋਲਣੇ ਨੂੰ ਫੌਜ ਤਿਆਰ ਹੋਈ ।
ਜੰਗੀ ਤੋਪਖਾਨੇ ਕੋਟ ਹੇਠ ਬੀੜੇ,
ਤੋਪਾਂ ਛੋਟੀਆਂ ਦੀ ਘਨਘੋਰ ਹੋਈ ।
ਰਾਜਾ ਗਿਆ ਸਰੂਪ ਸਿੰਘ ਤਿਆਰ ਹੋ ਕੇ,
ਜੰਬੂ ਵਾਲਿਆਂ ਨੂੰ ਖਬਰਦਾਰ ਹੋਈ ।
ਕਵੀ ਸਿੰਘ ਆਖੇ ਧਾਵਾ ਬੋਲਣੇ ਨੂੰ,
ਖਬਰ ਦੇਸ ਤੇ ਪਿੰਡ ਬਜ਼ਾਰ ਹੋਈ ॥ ੯੨ ॥
ਜੋੜੇ ਤੋਪਖਾਨੇ ਕੋਟ ਹੇਠ ਬੀੜੇ,
ਸੋਲਾਂ ਭਾਰ ਗੋਲਾ ਬਰਸਾਇਆ ਸੀ ।
ਢਾਹਿ ਕੋਟ ਨੂੰ ਰੜਾ ਮਦਾਨ ਕੀਤਾ,
ਸਾਰੇ ਸ਼ਹਰ ਨੂੰ ਹਲਚਲਾ ਪਾਇਆ ਸੀ ।
ਚਾਰੋਂ ਤਰਫ਼ ਤੇ ਫੌਜ ਦਾ ਘੱਤ ਘੇਰਾ,
ਮਾਰੋ ਮਾਰ ਦਾ ਸਬਦ ਅਲਾਇਆ ਸੀ ।
ਕਵੀ ਸਿੰਘ ਆਖੇ ਓਨ੍ਹਾਂ ਗੋਰਿਆਂ ਨੇ,
ਹੱਲਾ ਬੋਲਕੇ ਤੁਰਮ ਬਜਾਇਆ ਸੀ ॥ ੯੩ ॥

---

†John Nicholson. ਜਾਨ ਨਿਕਲਸਨ ਆਇਰਲੈਂਡ ਦਾ ਵਸਨੀਕ ਸੀ ਤੇ ਇਹ ਸੰ: ੧੮੪੮ ਵਿਚ, ਸਿਖਾਂ ਦੀ ਦੂਜੀ ਲੜਾਈ ਵਿਚ ਬੜੀ ਮਰਦਾਨਗੀ ਨਾਲ ਲੜਿਆ ਸੰਨ ੧੮੫੭ ਦੇ ਗਦਰ ਵਿਚ ੨੩ ਸਤੰਬਰ ਨੂੰ ਇਹ ਦਿਲੀ ਵਿਚ ਬਾਗੀਆਂ ਨਾਲ ਜੰਗ ਕਰਦਾ ਹੋਇਆ ਮੋਇਆ ।

‡ਮਹੀਨੇ ।

ਜੰਬੂ ਵਾਲਿਆਂ ਦੀ ਫੌਜ ਤਿਆਰ ਕਰਕੇ,
ਤੋਪਾਂ ਸਾਬ ਦੇ ਕੇ ਮੂਹਰੇ ਆਣ ਲਾਈ।
ਫੇਰ ਸਿੰਘਾਂ ਦੀ ਫੌਜ ਨੇ ਜੋਰ ਕੀਤਾ,
ਰਣੋਂ ਭੱਜਣੇ ਦੀ ਮਣੋਂ ਆਣ ਪਾਈ*।
ਫੇਰ ਫੈਲ ਜੋੜੇ ਪਿਛੋਂ ਗੋਰਿਆਂ ਨੇ,
ਨਹੀਂ ਵੰਦ ਕੋਈ ਭਜ ਜਾਣ ਤਾਈ।
ਕਵੀ ਸਿੰਘ ਝੇੜੇ ਜੰਗ ਮਾਸਹਾਰੀ,
ਜੰਗ ਦੇਖ ਆਏ ਮਾਸ ਖਾਣ ਤਾਈਂ॥ ੯੪॥
ਚਾਰੋਂ ਤਰਫ਼ ਤੇ ਫੌਜ ਨੇ ਜੋਰ ਦੇ ਕੇ,
ਪਹਿਲੇ ਹੂਲ ਕੀਤੀ ਜੰਬੂ ਵਾਲਿਆਂ ਨੇ।
ਮਾਰੋ ਮਾਰ ਕਰਕੇ ਜੈਸੇ ਜਾਂਵਦੇ ਸੇ,
ਮੁਖ ਮੋੜ ਦਿੱਤੇ ਅਗੋਂ ਕਾਲਿਆਂ ਨੇ।
ਤੋਪਾਂ ਛਡਕੇ ਜੰਗ ਨੂੰ ਪਿੱਠ ਦਿੱਤੀ,
ਤੇਗ ਤਾਬ ਨਾ ਸਹੀ ਨਕਾਰਿਆਂ ਨੇ।
ਕਵੀ ਸਿੰਘ ਪਹਾੜੀਏ ਜਾਣ ਨੱਠੇ,
ਸਾਡਾ ਨਾਸ ਕੀਤਾ ਰਲਕੇ ਸਾਰਿਆਂ ਨੇ॥ ੯੫॥
ਨੱਠੀ ਜਾਂਵਦੀ ਫੌਜ ਨਾ ਨਜਰ ਆਈ,
ਫੇਰ ਸਿੰਘਾਂ ਨੇ ਹੱਥ ਉਠਾਇਓ ਈ।
ਦੋਹਾਂ ਤਰਫਾਂ ਤੇ ਫੌਜ ਦਾ ਕੱਠ ਹੋਇਆ,
ਧੁੰਦੂਕਾਰ ਦਾ ਜੰਗ ਮਚਾਇਓ ਈ।
ਜੇੜ੍ਹਾ ਮੋਰਚਾ ਮਾਰਿਆ ਕਾਲਿਆਂ ਨੇ,
ਸੋਈ ਸਿੰਘਾਂ ਨੇ ਜਾਇ ਛੁਡਾਇਓ ਈ।
ਕਵੀ ਸਿੰਘ ਦੇ ਕੇ ਜੋਰ ਗੋਰਿਆਂ ਨੇ,
ਢਾਹਿ ਕੋਟ ਨੂੰ ਜੋਰ ਝੁਕਾਇਓ ਈ॥ ੯੬॥
ਚਾਰੋਂ ਤਰਫ਼ ਤੇ ਭੈਰਵੀ ਜੰਗ ਹੋਇਆ,
ਤੇਗਾਂ ਨੰਗੀਆਂ ਦੇ ਝਲਕਾਰ ਹੋਏ।
ਪਰੇ ਸੀਸ ਨਿਆਰੇ ਬਿਨਾ ਰੰਡ ਹੂੰ ਤੇ,
ਲਗੇ ਵਾਰ ਸਰੀਰ ਥੋਂ ਪਾਰ ਹੋਏ।
ਜਿਨ੍ਹਾਂ ਜੰਮਕੇ ਕਦੇ ਨਾ ਸ਼ਹਿਰ ਡਿੱਠੇ,
ਦਿੱਲੀ ਲੁੱਟਣੇ ਵਾਸਤੇ ਤਿਆਰ ਹੋਏ।
ਵਾਂਗੂ ਬਦਲਾਂ ਦੇ ਗੋਲੀ ਬਰਸਦੀ ਹੈ,
ਕਵੀ ਸਿੰਘ ਗੋਰੇ ਖਬਰਦਾਰ ਹੋਏ॥ ੯੭॥
ਏਹੋ ਜੇਹਾ ਭੈਦਾਇਕੀ ਜੰਗ ਹੋਇਆ,
ਗੋਲਾ ਗਰਜ ਗੁਬਾਰੇ ਦਾ ਚੱਲਿਓ ਈ।

---

*ਸਹੁੰ ਖਾ ਲਈ।

ਜੇੜ੍ਹਾ ਗੋਰਿਆਂ ਨੇ ਜੋਰ ਲਾਇਆ ਸੀ,
ਇਕ ਵਾਰ ਤਾਂ ਕਾਲਿਆਂ ਝੱਲਿਓ ਈ।
ਸਾਰੇ ਮੁਲਖ ਨੇ ਘਤਿਆ ਆਣ ਘੇਰਾ,
ਦਿਲੀ ਵਾਲਿਆਂ ਦਾ ਪੈਰ ਹਲਿਓ ਈ।
ਕਵੀ ਸਿੰਘ ਦੇ ਕੇ ਜੋਰ ਗੋਰਿਆਂ ਨੇ,
ਢਾਹੇ ਕੋਟ ਨੂੰ ਜਾਇਕੇ ਮਲਿਓ ਈ ॥ ੬੮ ॥
ਜਦੋਂ ਐਡ ਭਾਰੀ ਜੰਗ ਹੋਣ ਲਗਾ,
ਓਥੇ ਮੁਰਦਿਆਂ ਦੇ ਮਚੇ ਘਾਣ ਯਾਰੋ।
ਜੇੜ੍ਹੀ ਦੇਹੀ ਨੂੰ ਪਾਲਕੇ ਰਖਦੇ ਸੇ,
ਖੁਸੀ ਹੋਇਕੇ ਗਿਰਝ ਨ ਖਾਣ ਯਾਰੋ।
ਜਿਨ੍ਹਾਂ ਦੇਹੀਆਂ ਦਾ ਵਡਾ ਮਾਣ ਕਰਦੇ,
ਸੋਈ ਰੁਲਦੀਆਂ ਵਿਚ ਮਦਾਨ ਯਾਰੋ।
ਕਵੀ ਸਿੰਘ ਕਾਲੇ ਮਰੇ ਧਰਮ ਉਤੇ,
ਹੋਏ ਵਿਚ ਜਹਾਨ ਪਰਧਾਨ ਯਾਰੋ ॥ ੬੯ ॥
ਹੋਣੀ ਸਰਬ ਦੇ ਸੀਸ ਪਰ ਲਰਜਦੀ ਹੈ,
ਨਾ ਹੀ ਮਾਰਨਾ ਕੋਈ ਪਛਾਣ ਯਾਰੋ।
ਨਹੀਂ ਛੋਡਦੀ ਪੀਰ ਫਕੀਰ ਤਾਈਂ,
ਨਹੀਂ ਦੇਖਦੀ ਸੇਖ ਤੇ ਖਾਨ ਯਾਰੋ।
ਵਡੇ ਜੋਰ ਵਾਲੇ ਹੋਣੀ ਵਸ ਕੀਤੇ,
ਕਿਲੇ ਕੋਟ ਦੇ ਕਰੇ ਮੈਦਾਨ ਯਾਰੋ।
ਕਵੀ ਸਿੰਘ ਵਿਚਾਰਕੇ ਦੇਖ ਲੇਵੇ,
ਏਸ ਹੋਣੀ ਦੇ ਵਸ ਜਹਾਨ ਯਾਰੋ ॥ ੭੦ ॥
ਕੋਟ ਮਾਰੇ ਦੀ ਖਬਰ ਚੌਤਰਫ ਹੋਈ,
ਲਿਖ ਚਿੱਠੀਆਂ ਦੇਸ ਨੂੰ ਲਾਟ ਘੱਲੇ।
ਦਿੱਲੀ ਸ਼ਹਿਰ ਦੇ ਵਿਚ ਹਕਾਰ ਹੋਇਆ,
ਛਡ ਵਸਦਿਆਂ ਘਰਾਂ ਨੂੰ ਨੱਠ ਚੱਲੇ।
ਭੱਜ ਜਾਵਣੇ ਨੂੰ ਕੋਈ ਥਾਉਂ ਨਾਹੀਂ,
ਚਾਰੋਂ ਤਰਫ ਬਜਾਰ ਵਿਚ ਤੇਗ ਚੱਲੇ।
ਕਵੀ ਸਿੰਘ ਅੱਸੂ ਵਦੀ ਕਾਦਸੀ* ਨੂੰ,
ਕਰੇ ਚਾਂਦਨੀ ਚੌਕ ਨੂੰ ਜਾਇ ਹੱਲੇ ॥ ੭੧ ॥
ਜੰਗ ਬਾਹਰ ਦਾ ਸਭ ਮੌਕੂਫ ਹੋਇਆ,
ਭੇੜ ਜਾਇ ਪਿਆ ਵਿਚ ਸ਼ਹਿਰ ਦੇ ਜੀ।
ਇਕ ਤਰਫ ਨਾ ਜੰਗ ਨੂੰ ਹੋਣ ਦਿੰਦੀ,
ਹੋਣੀ ਆਇ ਚੜ੍ਹੀ ਸਿਰ ਕਹਿਰ ਦੇ ਜੀ।

---

*ਇਕਾਦਸੀ, ਗਯਾਰ੍ਹਵੀਂ ਤਿਥਿ।

ਦੋਨੋ ਤਰਫ ਤੇ ਮੋਰਚੇ ਆਣ ਲਗੇ,
ਕਾਲੇ ਫੇਰ ਆਏ ਮਾਰੇ ਲਹਿਰ ਦੇ ਜੀ।
ਕਵੀ ਸਿੰਘ ਜੇੜ੍ਹੇ ਮਰਨ ਧਰਮ ਉੱਤੇ,
ਬਾਝ ਜੰਗ ਦੇ ਨਾ ਕਦੀ ਠਹਿਰਦੇ ਜੀ ॥ ੭੨ ॥
ਜੇੜ੍ਹੀ ਵਿਚ ਬਜਾਰ ਦੇ ਤੇਗ ਚੱਲੀ,
ਉਹਦੀ ਸਿਫਤ ਨਾਹੀ ਆਖੀ ਜਾਂਵਦੀ ਹੈ।
ਵਾਂਗੂ ਬਿਜਲੀ ਦੇ ਝਲਕਾਰ ਹੋਵੇ,
ਮਾਨੋਂ ਕੱਢ ਕਲੇਜੜਾ ਖਾਂਵਦੀ ਹੈ।
ਸਾਰੇ ਦੇਸ ਨੂੰ ਮਾਰਕੇ ਰੰਜ ਕੀਤਾ,
ਅਜੇ ਖਾਇਕੇ ਨਾਹਿ ਅਘਾਂਵਦੀ ਹੈ।
ਕਵੀ ਸਿੰਘ ਆਖੇ ਵਡੇ ਬੀਰ ਮਾਰੇ,
ਹੋਰ ਰਹਿੰਦਿਆਂ ਨੂੰ ਨਿਗਾ ਲਾਂਵਦੀ ਹੈ ॥ ੭੩ ॥
ਜਦੋਂ ਵਿਚ ਬਜਾਰ ਦੇ ਤੇਗ ਚਲੀ,
ਦੋਨੋਂ ਤਰਫ ਤੇ ਨਾ ਕੋਈ ਹਾਰਦੇ ਜੀ।
ਕਾਲੇ ਮਰਨ ਭਮੱਕੜਾਂ ਵਾਂਗੂ ਓਥੇ,
ਧਰਮ ਆਪਣਾ ਨਹੀਂ ਬਿਸਾਰਦੇ ਜੀ।
ਸਾਰੇ ਸ਼ਹਿਰ ਦੇ ਲੋਕ ਲਚਾਰ ਹੋਏ,
ਵੱਟੇ ਕਾਲਿਆਂ ਦੀ ਤਰਫ ਮਾਰਦੇ ਜੀ।
ਕਵੀ ਸਿੰਘ ਸੂਬੇਦਾਰ ਕੱਠ ਕਰਕੇ,
ਦਿਲ ਆਪਣੇ ਬਾਤ ਵਿਚਾਰਦੇ ਜੀ ॥ ੭੪ ॥
ਸੂਬੇਦਾਰਾਂ ਨੇ ਸੱਦਕੇ ਪੰਡਿਤਾਂ ਨੂੰ,
ਖੋਲ ਪਤਰੀ ਮਰਮ ਪੁਛਾਇਆ ਸੀ।
ਅਸੀਂ ਧਰਮ ਦੇ ਵਾਸਤੇ ਜੰਗ ਕੀਤਾ,
ਕੋਈ ਮੁਲਖ ਭੀ ਨਾਹਿ ਤਕਾਇਆ ਸੀ।
ਸਾਰਾ ਦੇਸ ਆਇਆ ਸਾਡੇ ਮਾਰਨੇ ਨੂੰ,
ਸਣੇ ਸ਼ਹਿਰ ਦੇ ਧਰਮ ਭੁਲਾਇਆ ਸੀ।
ਕਵੀ ਸਿੰਘ ਦਸੋ ਸਾਨੂੰ ਖੋਜਕੇ ਤੇ,
ਕਿਸੇ ਸੰਤ ਸਰਾਪ ਲਗਾਇਆ ਸੀ ॥ ੭੫ ॥
ਸੂਬੇਦਾਰਾਂ ਨੂੰ ਆਖਿਆ ਪੰਡਤਾਂ ਨੇ,–
"ਤੁਆਨੂੰ ਪੂਰਬੀ ਬਾਤ ਸੁਣਾਂਵਦੇ ਹਾਂ।
ਜਿਸ ਵਾਸਤੇ ਰਾਜਿਆਂ ਮੁਖ ਮੋੜੇ,
ਓਸ ਬਾਤ ਦਾ ਖੋਜ ਸੁਣਾਂਵਦੇ ਹਾਂ।
ਜਿਸ ਬਾਤ ਦੀ ਤੁਸਾਂ ਨੇ ਅਰਜ ਕੀਤੀ,
ਥੋੜੇ ਰਿਦੇ ਦਾ ਭਰਮ ਗਵਾਂਵਦੇ ਹਾਂ।
ਕਵੀ ਸਿੰਘ ਕਹਿੰਦੇ ਏਹੋ ਮਿਲਖ ਸਾਡੀ,
ਬਾਝ ਏਸਦੇ ਅਸੀਂ ਨਾ ਭਾਂਵਦੇ ਹਾਂ ॥ ੭੬ ॥

ਵਡੇ ਮਾਨਧਾਤਾ ਦਿੱਲੀ ਤਖ਼ਤ ਉਤੇ,
ਔਰ ਦਲੀਪ ਜੇਹੇ ਏਥੇ ਆਇ ਗਏ।
ਕਾਰੂੰ ਬਾਦਸ਼ਾਹ ਜੈਸੇ ਏਥੇ ਰਾਜ ਕਰਕੇ,
ਹਥੀਂ ਆਪਣੀ ਫੇਰ ਲੁਟਾਇ ਗਏ।
ਸ਼ਾਹ ਸਕੰਦਰਾਂ ਨੇ ਵਡੇ ਮੁਲਖ ਮਾਰੇ,
ਫੌਜਾਂ ਵਿਚ ਸਮੁੰਦਰ ਵਧਾਇ ਗਏ।
ਕਵੀ ਸਿੰਘ ਆਖੇ ਤਿਮਰ ਲੰਗ ਜਹੇ,
ਸਮੇਂ ਆਪਣੀ ਸਭ ਪੁਗਾਇ ਗਏ ॥ ੭੭ ॥
ਅਕਬਰ ਬਾਦਸ਼ਾਹ ਨੇ ਬੈਠ ਤਖ਼ਤ ਉਤੇ,
ਨਹੀਂ ਕਿਸੇ ਦਾ ਧਰਮ ਬਿਗਾੜਿਆ ਸੀ।
ਸ਼ਾਹਜਹਾਂ ਦੇ ਵਖਤ ਇਨਸਾਫ਼ ਹੋਇਆ,
ਜਿਨ੍ਹਾਂ ਆਪਣਾ ਪੁਤਰ ਗੁਜ਼ਾਰਿਆ ਸੀ।
ਵਡੇ ਧਰਮ ਦੇ ਨਾਲ ਇਨਸਾਫ਼ ਕੀਤੇ,
ਨਰ ਬਾਮ ਦਾ ਨਿਆਉਂ ਨਿਤਾਰਿਆ ਸੀ।
ਔਰੰਗਜ਼ੇਬ ਨੇ ਬੈਠ ਖਜਾਨ ਸਿੰਘਾ,
ਜੜ ਮੂਲ ਤੇ ਧਰਮ ਉਖਾੜਿਆ ਸੀ ॥ ੭੮ ॥
ਸਾਰੇ ਮੁਲਖ ਤੇ ਸੱਦਕੇ ਹਿੰਦੂਆਂ ਨੂੰ,
ਦੀਨ ਆਪਣੇ ਵਿਚ ਰਲਾਂਵਦਾ ਸੀ।
ਜੇੜ੍ਹਾ ਬਾਤ ਨੂੰ ਭੀ ਕੋਈ ਮੋੜ ਦੇਵੇ,
ਖਲਾਂ ਕੱਚੀਆਂ ਵਿਚ ਮੜ੍ਹਾਂਵਦਾ ਸੀ।
ਸਾਰੇ ਦੇਸ ਦੇ ਵਿਚ ਤਲਾਸ ਕਰਕੇ,
ਦੀਨ ਆਪਣੇ ਤਾਈਂ ਵਧਾਂਵਦਾ ਸੀ।
ਕਵੀ ਸਿੰਘ ਕਹਾ ਤੀਕ ਵਰਨ ਕਰੀਏ,
ਜੇੜ੍ਹੇ ਜ਼ੋਰ ਦੇ ਜੁਲਮ ਕਮਾਂਵਦਾ ਸੀ ॥ ੭੯ ॥
ਏਹੋ ਜੇਹਾ ਅਧਰਮ ਜਾਂ ਹੋਣ ਲੱਗਾ,
ਬੈਠ ਹਿੰਦੂਆਂ ਮਤਾ ਮਤਾਇਆ ਈ।
ਗੁਰੂ ਤੇਗ ਬਹਾਦਰ ਦੇ ਪਾਸ ਜਾ ਕੇ,
ਰੋਇ ਆਪਣਾ ਹਾਲ ਸੁਣਾਇਆ ਈ–।
"ਤੇਰੇ ਬਾਝ ਨਾ ਦੂਸਰਾ ਹੋਰ ਕੋਈ,
ਤੇਰਾ ਆਸਰਾ ਆਣ ਤਕਾਇਆ ਈ।
ਕਵੀ ਸਿੰਘ ਦੇਖੋ ਔਰੰਗਜੇਬ ਤਾਈ,
ਕੇਹਾ ਸੋਰ ਖਰੂਦ ਮਚਾਇਆ ਈ ॥ ੮੦।
ਸਾਰੇ ਪੀਰ ਫਕੀਰ ਭੁਲਾਇ ਦਿੱਤੇ,
ਮਨ ਭਾਂਵਦੇ ਜੁਲਮ ਕਮਾਂਵਦਾ ਹੈ।
ਜੇੜ੍ਹਾ ਕਰੀ ਖੁਦਾਇ ਦੀ ਮੇਟ ਦੇਵੇ,
ਅਣਪੁੱਛਿਆ ਦੋਜ਼ਖ਼ੀ ਜਾਂਵਦਾ ਹੈ।

ਨਾਲ ਜ਼ੋਰ ਦੇ ਸੱਦ ਕੇ ਬ੍ਰਾਹਮਣਾਂ ਨੂੰ,
ਖਾਣਾ ਆਪਣੇ ਨਾਲ ਖਵਾਂਵਦਾ ਹੈ।
ਧਰਮ ਰੱਖਣੇ ਜੋਗ ਖਜ਼ਾਨ ਸਿੰਘਾ,
ਨਹੀਂ ਤੁਸਾਂ ਬਗੈਰ ਦਿਸ ਆਂਵਦਾ ਹੈ" ॥ ੯੧ ॥
ਬਚਨ ਸਹਜ ਸੁਭਾਉ ਦਾ ਬੋਲਕੇ ਤੇ,
ਉਨ੍ਹਾਂ ਲੋਕਾਂ ਦਾ ਜੀਉ ਧਰਾਇਆ ਈ।
ਧਰਮ ਰੱਖਣੇ ਵਾਸਤੇ ਹਿੰਦੂਆਂ ਦਾ,
ਡੇਰਾ ਜਾਇ ਦਿੱਲੀ ਵਿਚ ਲਾਇਆ ਈ।
ਔਰੰਗਜ਼ੇਬ ਨੂੰ ਫੇਰ ਜਾਂ ਖਬਰ ਹੋਈ,
ਸਭਾ ਆਪਣੀ ਵਿਚ ਸਦਾਇਆ ਈ।
ਕਵੀ ਸਿੰਘ ਕਹਿੰਦਾ—"ਦੀਨ ਵਿਚ ਆਓ",
ਬਾਦਸ਼ਾਹ ਨੇ ਆਖ ਸੁਣਾਇਆ ਈ ॥ ੯੨ ॥
ਔਰੰਗਜ਼ੇਬ ਦੇ ਨਾਲ ਜਵਾਬ ਕੀਤਾ—
"ਕਿਸ ਵਾਸਤੇ ਵੈਰ ਵਧਾਵਨਾ ਹੈ।
ਚਾਰ ਦਿਵਸ ਦਾ ਜੀਵਣਾ ਜਗ ਉਤੇ,
ਕਿਸ ਵਾਸਤੇ ਭਰਮ ਭੁਲਾਵਨਾ ਹੈ।
ਆਖੇ ਲੱਗਕੇ ਤੇ ਮੁਲਾਂ ਕਾਜ਼ੀਆਂ ਦੇ,
ਗਲ ਆਪਣੇ ਫਾਹੀਆਂ ਪਾਵਨਾ ਹੈ।
ਕਵੀ ਸਿੰਘ ਖੁਦਾਇ ਨੂੰ ਛੱਡਕੇ ਤੇ,
ਜਾਣ ਬੁਝਕੇ ਦੋਜ਼ਕੀ ਜਾਵਨਾ ਹੈ" ॥ ੯੩ ॥
ਔਰੰਗਜ਼ੇਬ ਨੇ ਆਖਿਆ ਸਤਿਗੁਰਾਂ ਨੂੰ—
"ਤੂੰ ਤਾਂ ਤੇਗ ਦਾ ਧਨੀ ਕਹਾਵਨਾ ਹੈ।
ਖਾਣਾ ਖਾਇ ਕੇ* ਦੇ ਕਰਾਮਾਤ ਸਾਨੂੰ,
ਪੀਰ ਹਿੰਦੂਆਂ† ਵਿਚ ਸਦਾਵਨਾ ਹੈ।
ਸਾਡੀਂ ਪੰਜ ਸੈ ਬਰਸ ਦੀ ਬਾਦਸ਼ਾਹੀ,
ਚਾਰ ਦਿਵਸ ਦੀ ਆਖ ਸੁਣਾਵਨਾ ਹੈ।
ਕਵੀ ਸਿੰਘ ਦੇਵੇ ਕਰਾਮਾਤ ਸਾਨੂੰ,
ਨਹੀਂ ਆਪਣਾ ਸੀਸ ਕਟਾਵਨਾ ਹੈ" ॥ ੯੪ ॥
"ਜਦੋਂ ਆਪ ਕਰਤਾਰ ਜੀ ਲਊ ਲੇਖਾ,
ਓਸ ਵਖਤ ਜਵਾਬ ਨਾ ਆਵਨੀਗੇ।
ਜਿਨ੍ਹਾਂ ਕਾਜ਼ੀਆਂ ਦੇ ਕਹੇ ਜ਼ੁਲਮ ਕੀਤੇ,
ਵਿਚ ਦੋਜ਼ਕੀ ਨਾਹ ਛੁਡਾਵਨੀਗੇ।
ਰੱਖ ਟੋਪੀਆਂ ਸੀਸ ਤੇ ਸਿੰਧ‡ ਵਿਚੋਂ,
ਹੁਕਮ ਨਾਲ ਕਰਤਾਰ ਦੇ ਆਵਨੀਗੇ।

---

*ਜਾਂ, ਅਥਵਾ। †ਹਥ ਲਿਖਤ ਵਿਚ 'ਸਾਦੇ' ਪਾਠ ਵੀ ਹੈ। ‡ਸਮੁੰਦਰ।

ਕਵੀ ਸਿੰਘ ਸਿੰਘਾਂ ਨਾਲ ਮੇਲ ਕਰਕੇ,
ਤੇਰੇ ਸ਼ਹਰ ਨੂੰ ਆਣ ਤੁੜਾਵਨੀਗੇ ॥ ੯੫ ॥
ਜੇੜ੍ਹੀ ਬਾਦਸਾਹੀ ਤੁਸੀ ਮਲ ਬੈਠੇ,
ਨਾਲ ਜ਼ੋਰ ਦੇ ਆਣ ਛੁਡਾਵਨੀਗੇ ।
ਜੇੜ੍ਹੇ ਤਖਤ ਦਾ ਵਡਾ ਹੈ ਜ਼ੋਰ ਤੈਨੂੰ,
ਠਾਣਾ ਏਸ ਕਿਲੇ ਵਿਚ ਪਾਵਨੀਗੇ ।
ਤੇਰੇ ਵੰਸ ਦਾ ਮਾਰ ਵਿਧ੍ਵੰਸ* ਕਰਕੇ,
ਬੜੇ ਸੂਰਮੇ ਫੇਰ ਕਹਾਵਨੀਗੇ ।
ਕਵੀ ਸਿੰਘ ਜੇੜ੍ਹੇ ਪੜਦ ਪੋਸ† ਤੇਰੇ,
ਨਹੀਂ ਖਬਰ ਕੇੜ੍ਹੀ ਤਰਫ ਜਾਵਨੀਗੇ'' ॥ ੯੬ ॥
ਸੂਬੇਦਾਰਾਂ ਨੂੰ ਆਖਿਆ ਪੰਡਤਾਂ ਨੇ—
''ਥੁਆਨੂੰ ਪੂਰਬੀ ਬਾਤ‡ ਸੁਣਾਇਆ ਈ ।
ਔਰੰਗਜੇਬ ਦੇ ਤਾਈ ਸਰਾਫ ਦੇ ਕੇ,
ਓਸੇ ਵਖਤ ਸਰੀਰ ਸਮਾਇਆ ਈ ।
ਸਾਰੇ ਦੇਸ ਦੇ ਵਿਚ ਹਕਾਰ ਹੋਇਆ,
ਦੇਵ ਲੋਕ ਜੈ ਕਾਰ ਗਜਾਇਆ ਈ§ ।
ਕਵੀ ਸਿੰਘ ਵੈਕੁੰਠ ਮੇਂ ਵਾਸ ਕੀਤਾ,
ਧਰਮ ਕਾਰਣੇ ਸੀਸ ਕਟਾਇਆ ਈ ॥ ੯੭ ॥
ਏਸੇ ਵਾਸਤੇ ਰਾਜਿਆਂ ਮੁਖ ਮੋੜੇ,
ਸਾਰੇ ਮੁਲਖ ਨੇ ਘਤਿਆ ਆਣ ਘੇਰਾ ।
ਸਾਰੇ ਮੁਲਖ ਦੀ ਮਤ ਪਰੇਰ ਹੋਈ,
ਕੀਤਾ ਸੰਤ-ਸਰਾਫ ਨੇ ਆਣ ਫੇਰਾ ।
ਜੇੜ੍ਹਾ ਗੋਰਿਆਂ ਦਾ ਝੁੰਡ ਨਜਰ ਆਵੇ,
ਇਕ ਵਾਰ ਕਰਨਾ ਕਿਲੇ ਵਿਚ ਡੇਰਾ ।
ਕਵੀ ਸਿੰਘ ਕਹੇ ਪੰਡਤ ਕਾਲਿਆਂ ਨੂੰ,
ਨਹੀਂ ਝੂਠ ਜਾਣੋ, ਸਚ ਵਾਕ ਮੇਰਾ'' ॥ ੯੮ ॥
ਜਦੋਂ ਐਡ ਸਰਾਫ ਦੀ ਖਬਰ ਹੋਈ,
ਦਿਲ ਆਪਣੇ ਵਿਚ ਲਾਚਾਰ ਹੋਏ ।
ਜਿਨ੍ਹਾਂ ਥਾਵਾਂ ਦੇ ਵਿਚ ਬਰੂਦ ਖਾਨੇ,
ਫੂਕ ਭੱਜਣੇ ਵਾਸਤੇ ਤਿਆਰ ਹੋਏ ।
ਓਨ੍ਹਾਂ ਪੰਡਤਾਂ ਨੂੰ ਬਹੁਤ ਦਾਨ ਦੇ ਕੇ,
ਆਪ ਆਪਣੇ ਦੇਸ ਨੂੰ ਪਾਰ ਹੋਏ ।

---

*ਨਾਸ । †ਪਰਦਿਆਂ ਵਿਚ ਰਹਿਣ ਵਾਲੀਆਂ, ਬੇਗਮਾਂ ।
‡ਪੂਰਬਲਾ ਪ੍ਰਸੰਗ, ਪਿਛਲਾ ਹਾਲ ।
§ਤੇਗ ਬਹਾਦਰ ਕੇ ਚਲਤ, ਭਇਓ ਜਗਤ ਮੈਂ ਸੋਕ ।
ਹੈ ਹੈ ਹੈ ਸਭ ਜਗ ਕਰੇ, ਜੈ ਜੈ ਜੈ ਸੁਰ ਲੋਕ ॥ (ਵਿਚਿਤ੍ਰ ਨਾਟਕ)

ਕਵੀ ਸਿੰਘ ਆਖੇ ਵਡੇ ਸੂਰਮੇ ਥੇ,
ਖਾਲੀ ਕਾਲਿਆਂ ਬਾਝ ਬਜਾਰ ਹੋਏ ॥ ੮੯ ॥
ਜੈਸੇ ਭਰਥਰੀ* ਨਾਰ ਧਿਰਕਾਰ ਕਰਕੇ,
ਗਿਆ ਰਾਜ ਨੂੰ ਮਨੋਂ ਬਿਸਾਰ ਯਾਰੋ ।
ਗੋਪੀ ਚੰਦ† ਜੈਸੇ ਰਾਜ ਛਡਿਆ ਸੀ,
ਜਦੋਂ ਜੋਗ ਦਾ ਕੀਤਾ ਬਿਆਨ ਯਾਰੋ ।
ਪਰਸ ਰਾਮ ਜੈਸੇ ਨਹੀਂ ਦੇਰ ਕੀਤੀ,
ਰਾਮ ਚੰਦ੍ਰ ਦੇ ਚਰਨ ਨਿਹਾਰ ਯਾਰੋ‡ ।
ਕਵੀ ਸਿੰਘ ਤੈਸੇ ਦਿੱਲੀ ਛੋਡ ਕਾਲੇ,
ਹੋਏ ਜਮਨਾ ਦਰਿਆ ਥੀਂ ਪਾਰ ਯਾਰੋ ॥ ੯੦ ॥
ਜੋਰ ਜੰਗ ਦਾ ਜਮਨ ਥੋਂ ਪਾਰ ਹੋਇਆ,
ਏਹੁ ਬਿਆਨ ਸਾਰਾ ਦਿਲੀ ਟੁੱਟਣੇ ਦਾ ।
ਚਾਰੋਂ ਤਰਫ਼ ਤੇ ਫੌਜ ਨੇ ਜੋਰ ਦੇ ਕੇ,
ਹਲਾ ਫੇਰ ਕੀਤਾ ਸ਼ਹਰ ਲੁੱਟਣੇ ਦਾ ।
ਬਾਦਸ਼ਾਹ ਨੂੰ ਪਕੜ ਕੇ ਕੈਦ ਕੀਤਾ,
ਕੋਈ ਜੋਰ ਨਾ ਚਲਿਆ ਛੁੱਟਣੇ ਦਾ ।
ਕਵੀ ਸਿੰਘ ਨਾਹੀ ਦੋਸ ਕਾਲਿਆਂ ਨੂੰ,
ਹੋਣੀ ਪੇਚ ਕੀਤਾ ਸ਼ਹਿਰ ਪੁੱਟਣੇ ਦਾ ॥ ੯੧ ॥
ਘਰਾਂ ਵਿਚ ਬੈਠੇ ਸੁਖ ਕਰਦਿਆਂ ਨੂੰ,
ਹੋਣੀ ਮਾਰ ਸਾਹੂਕਾਰ ਜੇਰ ਕੀਤੇ ।
ਹਥ ਝਾੜਕੇ ਘਰਾਂ ਥੋਂ ਗਏ ਖਾਲੀ,
ਜਿਨ੍ਹਾਂ ਜੋੜ ਕੇ ਦਰਬ ਦੇ ਢੇਰ ਕੀਤੇ ।
ਬਾਦਸ਼ਾਹ ਨੂੰ ਹੋਣੀ ਨੇ ਵਖਤ ਪਾਇਆ,
ਹੋਣੀ ਕੀੜੀਆਂ ਥੋਂ ਚਾਹੇ ਸ਼ੇਰ ਕੀਤੇ ।

---

*ਭਰਥਰੀ ਇਕ ਪ੍ਰਸਿੱਧ ਜੋਗੀ ਹੋਇਆ ਹੈ। ਕਹਿੰਦੇ ਹਨ, ਇਹ ਰਿਸ਼ਤੇ ਨਾਲ ਰਾਜਾ ਬਿਕ੍ਰਮਾਜੀਤ ਦਾ ਭਰਾ ਸੀ। ਇਸ ਨੇ ਆਪਣੀ ਔਰਤ ਦੀ ਬੇਵਫ਼ਾਈ ਤੋਂ ਤੰਗ ਆਕੇ ਰਾਜ ਛਡਿਆ ਤੇ ਗੋਰਖ ਨਾਥ ਦਾ ਚੇਲਾ ਹੋ ਕੇ ਜੋਗ ਧਾਰਣ ਕਰ ਲਿਆ ਸੀ।

†ਗੋਪੀ ਚੰਦ ਧਾਰਾ ਨਗਰੀ ਦਾ ਰਾਜਾ ਸੀ। ਜਦ ਇਸ ਦੀ ਮਾਤਾ ਮੈਣਾ ਵੰਤੀ ਨੇ ਜੋ ਗੋਰਖ ਨਾਥ ਦੀ ਚੇਲੀ ਸੀ, ਇਸ ਨੂੰ ਸੰਸਾਰ ਦੀ ਅਸਾਰਤਾ ਦਾ ਚਿਤ੍ਰ ਖਿਚਕੇ ਦਸਿਆ ਤਾਂ ਇਹ ਰਾਜ ਵਲੋਂ ਉਪਰਾਮ ਹੋ ਕੇ ਜੋਗੀ ਬਣ ਗਿਆ। ਨਾਥਾਂ ਵਿਚ ਇਸ ਦਾ ਨਾਂ ਪ੍ਰਸਿੱਧ ਹੈ।

‡ਪਰਸ ਰਾਮ ਹਿੰਦੂਆਂ ਦਾ ਇਕ ਅਵਤਾਰ ਸੀ ਤੇ ਇਸ ਨੇ ੨੧ ਵੇਰ ਛਤ੍ਰੀ ਮਾਰੇ ਸਨ। ਜਨਕ ਪੁਰੀ ਤੋਂ ਜਦ ਰਾਮ ਚੰਦ੍ਰ ਜੀ ਸੀਤਾ ਦਾ ਸ੍ਵਯੰਵਰ ਜਿੱਤ ਕੇ ਆ ਰਹੇ ਸਨ ਤਾਂ ਰਸਤੇ ਵਿਚ ਉਨ੍ਹਾਂ ਦਾ ਇਸ ਨਾਲ ਮਿਲਾਪ ਹੋਇਆ ਤੇ ਰਾਮ ਜੀ ਦੀ ਨਿਮ੍ਰਤਾ ਦੇਖਕੇ ਇਸ ਦਾ ਅਭਿਮਾਨ ਟੁਟ ਗਿਆ।

ਦਰਬ ਲੁੱਟਦਾ ਦੇਖ ਖਜ਼ਾਨ ਸਿੰਘਾ,
ਪਿਆਲੇ ਪੂਰਕੇ ਜ਼ਹਿਰ ਦੇ ਨਾਲ ਪੀਤੇ ॥ ੯੨ ॥
ਕਈ ਮਰ ਗਏ ਦਰਬ-ਦਰੇਗ* ਕਰਕੇ,
ਕੋਈ ਗੋਲੀਆਂ ਦੇ ਨਾਲ ਮਾਰ ਸੁੱਟੇ ।
ਭੱਜ ਜਾਵਣੇ ਨੂੰ ਕੋਈ ਵੰਧ ਨਾਹੀਂ,
ਚਾਰੋਂ ਤਰਫ ਤੇ ਸ਼ਹਿਰ ਨੂੰ ਫੌਜ ਲੁੱਟੇ ।
ਧਾਹਾਂ ਮਾਰਕੇ ਰੋਂਵਦਾ ਸ਼ਹਿਰ ਸਾਰਾ,
ਇਕ ਵਾਰ ਜੇ ਐਤਕੀਂ ਜਾਨ ਛੁੱਟੇ ।
ਕਵੀ ਸਿੰਘ ਆਖੇ ਵਡੇ ਜ਼ੋਰ ਵਾਲੇ,
ਏਸ ਹੋਣੀ ਨੇ ਪਾਇਕੇ ਪੇਚ ਕੁੱਟੇ ॥ ੯੩ ॥
ਸ਼ਾਹੂਕਾਰਾਂ ਦੇ ਪੁਤਰ ਬੈਰਾਨ ਹੋਏ,
ਧਨ ਦੌਲਤਾਂ ਗਏ ਲੁਟਾਇਕੇ ਜੀ ।
ਧਾਹਾਂ ਮਾਰ ਪਠਾਣੀਆਂ ਰੋਣ ਓਥੇ,
ਭਾਂਤ ਭਾਂਤ ਦੇ ਕੀਰਨੇ ਪਾਇਕੇ ਜੀ ।
ਕੋਈ ਡੁੱਬ ਦਰਿਆ ਦੇ ਵਿਚ ਮਰੀਆਂ,
ਏਨ੍ਹਾਂ ਗੋਰਿਆਂ ਥੋਂ ਖੌਫ ਖਾਇਕੇ ਜੀ ।
ਔਖੀ ਬਣੀ ਜਾਂ ਆਣ ਖਜ਼ਾਨ ਸਿੰਘਾ,
ਕੋਈ ਮਰਨ ਕਟਾਰੀਆਂ ਘਾਇਕੇ ਜੀ । ੯੪ ॥
ਕਈ ਬੇਗਮਾਂ ਕਿਲੇ ਥੋਂ ਨੱਠ ਗਈਆਂ,
ਇਕੇ ਘੇਰ ਲਈਆਂ ਘੇਰਾ ਪਾਇਕੇ ਜੀ ।
ਦਿਲੀ ਸ਼ਹਿਰ ਦਾ ਹੋਣੀ ਨੇ ਨਾਸ਼ ਕੀਤਾ,
ਸਾਲ ਚੌਧਵੇਂ ਦੁੰਦ ਉਠਾਇਕੇ ਜੀ ।
ਜਿਥੇ ਸੰਤ ਸਰਾਫ਼ ਦੀ ਰੜਕ ਹੋਵੇ,
ਹੋਣੀ ਕੱਢਦੀ ਰੜਕ ਰੜਕਾਇਕੇ ਜੀ ।
ਕਵੀ ਸਿੰਘ ਹੋਣੀ ਜਿਸ ਦੇ ਪੇਸ਼ ਆਵੇ,
ਉਹ ਨੂੰ ਲੁੱਟਦੀ ਢੋਲ ਬਜਾਇਕੇ ਜੀ ॥ ੯੫ ॥
ਜਦੋਂ ਆਪ ਕਰਤਾਰ ਜੀ ਹੁਕਮ ਕੀਤਾ,
ਹੋਣੀ ਆਇਕੇ ਦੁੰਦ ਉਠਾਇਆ ਸੀ ।
ਏਸ ਹੋਣੀ ਨੇ ਛੇੜਕੇ ਕਾਲਿਆਂ ਨੂੰ,
ਨਾਲ ਗੋਰਿਆਂ ਭੇੜ ਮਚਾਇਆ ਸੀ ।
ਸਾਰੇ ਮੁਲਖ ਤੇ ਫੌਜ ਦਾ ਕੱਠ ਕਰਕੇ,
ਦਿੱਲੀ ਸ਼ਹਿਰ ਨੂੰ ਆਣ ਲੁਟਾਇਆ ਸੀ ।
ਕਵੀ ਸਿੰਘ ਹੋਣੀ ਵਡਾ ਜ਼ੋਰ ਕਰਕੇ,
ਬਾਦਸ਼ਾਹ ਨੂੰ ਕੈਦ ਕਰਵਾਇਆ ਸੀ ॥ ੯੬ ॥

---

*ਧਨ ਦੇ ਦਰੇਗ਼ ਕਰਕੇ ।

ਦੋਹਰਾ

ਜੰਗ ਜਿਤਾ ਦਿੱਲੀ ਹੂਆ, ਸੋ ਮੈਂ ਦਯੋ ਸੁਣਾਇ ।
ਅਬ ਆਗੇ ਕੇ ਜੰਗ ਕੀ, ਜੋ ਈਸ੍ਰ ਮਨ ਭਾਇ ॥ ੯੭ ॥
ਨਹਿ ਕਾਹੂ ਸਿਰ ਦੋਸ ਹੈ, ਨਹਿ ਕੋ ਕਰਨੈ ਹਾਰ ।
ਸਭ ਬਾਤਨ ਕੇ ਕਰਨ ਕੋ, ਆਦ ਪੁਰਖ ਅਪਾਰ ॥ ੯੮ ॥
ਸੰਤ ਸਭਾ ਇਕ ਵਚਨ ਜੋ, ਕ੍ਰੋਧ ਦ੍ਰਿਸਟ ਮੈਂ ਹੋਇ।
ਤਾਕੇ ਮੇਟਨ ਹਾਰ ਕੋ, ਬਿਧਨਾ ਰਚਜੋ ਨ ਕੋਇ ॥ ੯੯ ॥
ਉੱਨੀ ਸੈ ਚੌਧੇ ਵਿਖੇ, ਬੀਤਯੋ ਜੰਗ ਅਪਾਰ ।
ਬੈਤਾਂ ਇਕ ਸੌ ਏਕ ਹੈਂ, ਕਵਿ ਨੇ ਕਰਯੋ ਉਚਾਰ ॥ ੧੦੦ ॥
ਕਹਾਂ ਤੀਕ ਵਰਨਨ ਕਰੂੰ, ਮੋ ਪੈ ਲਿਖਯੋ ਨ ਜਾਇ।
ਗੁਰੂ ਤੇਗ ਬਹਾਦਰ ਬਚਨ ਤੇ, ਦਿੱਲੀ ਦਈ ਲੁਟਾਇ ॥ ੧੦੧ ॥

ਇਤਿ ਸ੍ਰੀ ਜੰਗ-ਨਾਮਾ ਦਿੱਲੀ ਕਾ ਕ੍ਰਿਤ ਖਜਾਨ ਸਿੰਘ ਕੀ ਸੰਪੂਰਨੰ ਭਇਆ ॥ ੧ ॥ ਮਿਤੀ ਦੂਜੇ ਜੇਠ ਬਦੀ ਦੂਜਾ ਸਾਲ ਉੱਨੀ ਸੈ ਪੰਦ੍ਰਾਂ ੧੯੧੫ ਵਾਰ ਸਨਿਸਚਰ ਲਿਖਿਤੰ ਸੁਭੰ ਸ੍ਰੀ ਮਹਾਰਾਜ ਨਰੇਂਦ੍ਰ ਸਿੰਘ ਰਾਜ-ਬਿਰਾਜਮਾਨ ।
(Moti bagh Palace Library No. 101)



# ਗੁਰਬਾਣੀ ਤੇ ਗੁਰਮਤਿ ਲਿਟਰੇਚਰ

੧. **ਗੁਟਕਾ ਜਪੁਜੀ ਸਾਹਿਬ** (ਲਾਲ ਵੇਲ) —)

੨. **ਗੁਟਕਾ ਨਿਤਨੇਮ** ਜਿਲਦ ਸਾਦੀ (ਲਾਲ ਵੇਲ ਵਾਲਾ) I—)

੩. **ਗੁਟਕਾ ਨਿਤਨੇਮ** ਕਾਗਜ਼ ਵਧੀਆ ਜਿਲਦ ਕਪੜਾ II)

੪. **ਗੁਟਕਾ ਨਿਤਨੇਮ** ਜਿਲਦ ਆਇਲ ਕਲਾਥ, ਕਾਗਜ਼ ਵਧੀਆ III)

੫. **ਸਿੱਖ ਰਹਿਤ ਮਰਯਾਦਾ—**
ਪੰਥ ਦੇ ਚੋਣਵੇਂ ਵਿਦਵਾਨਾਂ ਵਲੋਂ ਤਿਆਰ ਕੀਤੀ ਗਈ =)

੬. **ਸਿੱਖ ਧਰਮ ਕਾ ਸੰਦੇਸ਼ (ਹਿੰਦੀ)** ਪ੍ਰੋ: ਪਿਆਰਾ ਸਿੰਘ 'ਪਦਮ'
ਇਸ ਟ੍ਰੈਕਟ ਵਿਚ ਲੇਖਕ ਨੇ ਸਿਖ ਧਰਮ ਦੀ ਸਿਧਾਂਤਕ ਤੇ ਵਿਵਹਾਰਕ ਵਿਸ਼ਾਲਤਾ ਤੇ ਰੌਸ਼ਨੀ ਪਾਈ ਹੈ। =)

੭. **ਸਿੱਖ ਧਰਮ ਕੀ ਰੂਪ ਰੇਖਾ—**
ਸਿਖ ਧਰਮ ਦੇ ਸਿਧਾਂਤਾਂ ਬਾਰੇ ਇਕ ਅਨੂਪਮ ਹਿੰਦੀ ਪੁਸਤਕ III)

੮. **ਅਮਰ ਖਾਲਸਾ**—(ਗੁਰਮੁਖੀ ਤੇ ਹਿੰਦੀ) ਸ: ਕਰਮ ਸਿੰਘ ਹਿਸਟੋਰੀਅਨ।
ਇਸ ਵਿਚ ਸਿਖਾਂ ਦੇ ਬੀਰ ਕਾਰਨਾਮੇ ਬਹੁਤ ਸੋਹਣੇ ਢੰਗ ਨਾਲ ਬਿਆਨ ਕੀਤੇ ਹਨ। I)

ਸਕੱਤ੍ਰ—ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ

---

ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ ਵਿਚ
ਸਰਦਾਰ ਹਰਨਾਮ ਸਿੰਘ ਸਕੱਤ੍ਰ ਸ਼੍ਰੋ: ਗੁ: ਪ੍ਰ: ਕਮੇਟੀ ਦੇ
ਪ੍ਰਬੰਧ ਹੇਠ ਛਪੇ॥

# ਸ਼ੁੱਧੀ-ਪੱਤ੍ਰ

| ਸਫ਼ਾ | ਸਤਰ | ਅਸ਼ੁੱਧ | ਸ਼ੁੱਧ |
|---|---|---|---|
| ੳ | ੧੦ | ਅਪੋਲਕ | ਅਮੋਲਕ |
| ੨ | ੧੨ | ਆਸਾਮ ਰਾਜੇ | ਆਸਾਮ ਦੇ ਰਾਜੇ |
| ੩ | ੬ | ਹੋਇਆ | ਹੋਇਆ ਸੀ |
| ੨੨ | ਪੰਜਵਾਂ ਫੁੱਟ ਨੋਟ | ਚਲਾਉ੍ਂਦੀ ਸੀ | ਚਲਾਉਂਦਾ ਸੀ |
| ੨੩ | ਤੀਜਾ ਫੁੱਟ ਨੋਟ | ਮਗਵਾ | ਮਘਵਾ |
| ੪੪ | ੬ | ਰਾਜ ਸਿੰਘ | ਗਜ ਸਿੰਘ |
| ੫੭ | ੨੨ | ਮੁਖ ਪਾਤ੍ਰ ਹੋਣ ਕਰਕੇ | ਮੁਖ ਪਾਤ੍ਰ ਹੋਣ ਕਰਕੇ ਚੰਗਿਆਂ ਦੀ |
| ੭੫ | ਦੂਜਾ ਫੁੱਟ ਨੋਟ | Elexender | Alexander |
| ੧੬੨ | ਫੁੱਟ ਨੋਟ, ਸਤਰ ੧੦ | ਧਲਾਚੋਰ | ਲਾਹੌਰ |
| ੧੬੫ | ਤੀਜਾ ਫੁੱਟ ਨੋਟ | ਛਰਾ | ਛਠ |
| ੧੮੫ | ਫੁੱਟ ਨੋਟ, ਸਤਰ ੯ | Gwnlera | Gardner |
| ੨੨੮ | ਫੁੱਟ ਨੋਟ | Hngh Gongh | Hugh Gough |
| ੩੧੬ | ਫੁੱਟ ਨੋਟ ਤੇ ਅੰਤਲੀ ਸਤਰ | ਜਗ ਕਰੇ | ਜਗ ਭਖੇ |

# ਗੁਰਬਾਣੀ ਤੇ ਗੁਰਮਤਿ ਲਿਟਰੇਚਰ

੧. ਗੁਟਕਾ ਜਪੁਜੀ ਸਾਹਿਬ (ਲਾਲ ਵੇਲ) –)

ਇਸ ਵਿਚ ਸਿਖਾਂ ਦੇ ਬੀਰ ਕਾਰਨਾਮੇ ਬਹੁਤ ਸੋਹਣੇ ਢੰਗ ਨਾਲ ਬਿਆਨ ਕੀਤੇ ਹਨ । ।)

ਸਕੱਤ੍ਰ–ਸ਼੍ਰੋ: ਗੁ: ਪ੍ਰ: ਕਮੇਟੀ, ਅੰਮ੍ਰਿਤਸਰ

---

ਗੁਰਦੁਆਰਾ ਪ੍ਰਿੰਟਿੰਗ ਪ੍ਰੈਸ, (ਰਾਮਸਰ ਰੋਡ) ਅੰਮ੍ਰਿਤਸਰ ਵਿਚ
ਸਰਦਾਰ ਹਰਨਾਮ ਸਿੰਘ ਸਕੱਤ੍ਰ ਸ਼੍ਰੋ: ਗੁ: ਪ੍ਰ: ਕਮੇਟੀ ਦੇ
ਪ੍ਰਬੰਧ ਹੇਠ ਛਪੇ ॥





੧ਓ ਵਾਹਿਗੁਰੂ ਜੀ ਕੀ ਫ਼ਤਹ ॥

# ਧਰਮ ਅਰਥ ਬੋਰਡ, ਪੈਪਸੂ, ਪਟਿਆਲਾ।

ਧਰਮ ਅਰਥ ਬੋਰਡ ਦੀ ਕਾਰਜ ਸਾਧਕ ਕਮੇਟੀ ਦੀ ਇਕੱਤਰਤਾ ਮਿਤੀ ੧੭ ਅਕਤੂਬਰ, ੧੯੫੦, ੧ ਕਤਕ, ੨੦੦੭.
ਦੇ ਮਤਾ ਨੰਬਰ ੩੫੩ ਦੀ ਨਕਲ:-

" ਪੇਸ਼ ਹੋਣ ਤੇ ਪਰਵਾਨ ਹੋਇਆ ਕਿ ਗ੍ਰੰਥੀ, ਉਪਦੇਸ਼ਕ ਅਤੇ ਚੰਗੇ ਕੀਰਤਨੀਏ ਤਿਆਰ ਕਰਨ ਵਾਸਤੇ ਗੁ: ਸ੍ਰੀ ਦੁਖ ਨਿਵਾਰਨ ਸਾਹਿਬ ਵਿਖੇ 'ਮਿਸ਼ਨਰੀ ਕਾਲਜ' ਖੋਹਲਿਆ ਜਾਵੇ ਅਤੇ ਉਕਤ ਕਲਾਸਾਂ ਲਈ ਵਿਦਿਅਕ ਸਟੈਂਡਰਡ, ਸਿਲੇਬਸ ਤੇ ਹੋਰ ਯੋਗ ਪਰਬੰਧ ਕਰਨ ਵਾਸਤੇ ਜਥੇਦਾਰ ਬਲਵੰਤ ਸਿੰਘ ਜੀ ਪਰਧਾਨ, ਸ: ਬਸ਼ੇਸ਼ਰ ਸਿੰਘ ਜੀ ਮੀਤ ਪਰਧਾਨ, ਪ੍ਰਿੰਸੀਪਲ ਤੇਜਾ ਸਿੰਘ ਜੀ, ਪ੍ਰੋਫ਼ੈਸਰ ਗੰਡਾ ਸਿੰਘ ਜੀ, ਬਾਬਾ ਪ੍ਰੇਮ ਸਿੰਘ ਜੀ ਹਿਸਟੋਰੀਅਨ, ਗਿਆਨੀ ਗੁਰਦਿਤ ਸਿੰਘ ਜੀ ਅਤੇ ਗਿਆਨੀ ਮਹਿੰਦਰ ਸਿੰਘ ਜੀ ਸਕੱਤਰ ਦੀ ਸਬ ਕਮੇਟੀ ਨੀਅਤ ਕੀਤੀ ਜਾਂਦੀ ਹੈ। ਇਸ ਸਬ ਕਮੇਟੀ ਦੇ ਕਾਨਵੀਨਰ ਗਿਆਨੀ ਗੁਰਦਿਤ ਸਿੰਘ ਜੀ ਹੋਣਗੇ।"

ਨੰਬਰ ੪੨੪੨ / ੬ ਪ੧੯੧੯੪ ਮਿਤੀ 16 NOV 1950

ਉਪ੍ਰੋਕਤ ਉਤਾਰਾ ਗਿਆਨੀ ਗੁਰਦਿਤ ਸਿੰਘ ਜੀ, ਮੈਂਬਰ ਧਰਮ ਅਰਥ ਬੋਰਡ, ਪਟਿਆਲਾ,

ਜੀ ਦੀ ਸੇਵਾ ਵਿਚ ਗਿਆਤ / ਯੋਗ ਕਾਰਵਾਈ ਲਈ ਭੇਜਿਆ ਜਾਂਦਾ ਹੈ।

ਦਾਸ,
[signature]
ਸਕੱਤਰ,
ਧਰਮ ਅਰਥ ਬੋਰਡ, ਪੈਪਸੂ, ਪਟਿਆਲਾ।

# ਸਿੱਖ ਧਰਮ ਦੀ ਬੁਨਿਆਦ

ਵਲੋਂ-ਸ੍ਰੀ ਮਾਨ ਸ: ਗੁਰਪਾਲ ਸਿੰਘ ਜੀ
A. S. A. A. (ਲੰਡਨ)

ਇੱਕ ਲੇਖ ਸ੍ਰੀਮਾਨ ਭਾਈ ਸਾਹਿਬ ਧਰਮਾਨੰਤ ਸਿੰਘ ਜੀ ਨੇ ਗੁਰੂ ਕੁਲ ਕਾਂਗੜੀ ਹਰਿਦੁਆਰ ਵਿੱਚ ਪੜ੍ਹਿਆ ਸੀ ਜਿਸ ਨੂੰ ਉਨ੍ਹਾਂ ਨੇ ਫਰਵਰੀ ਤੇ ਮਾਰਚ ਦੇ ਅੰਕ ਵਿੱਚ ਰਿਸਾਲਾ 'ਗੁਰੂ ਨਾਨਕ ਦਰਸ਼ਨ' ਵਿੱਚ ਛਪਵਾ ਦਿੱਤਾ। ਜਿਸ ਦੇ ਛਪਦਿਆਂ ਹੀ ਪੰਥ ਵਿੱਚ ਉਸਦੀ ਚਰਚਾ ਚਲ ਪਈ ਹੈ। ਉਸ ਦੇ ਸੰਬੰਧ ਵਿੱਚ ਸ੍ਰੀ ਮਾਨ ਸਰਦਾਰ ਗੁਰਪਾਲ ਸਿੰਘ ਜੀ A. S. A. A (ਲੰਡਨ) ਨੇ ਇਹ ਲੇਖ ਛਾਪਣ ਵਾਸਤੇ ਘੱਲਿਆ ਹੈ। ਮਜ਼ਮੂਨ ਡਾਢਾ ਸੁਆਦਲਾ, ਵਿਚਾਰ ਵਾਲਾ ਅਤੇ ਸਿੱਖ ਧਰਮ ਦੇ ਬੁਨਿਆਦੀ ਅਸੂਲਾਂ ਵਿੱਚੋਂ ਇੱਕ ਹੈ ਇਸ ਲਈ ਜੋ ਸਜਨ ਇਸ ਤੇ ਹੋਰ ਵਿਚਾਰ ਲਿਖਣਾ ਚਾਹੁਣ ਲਿਖ ਭੇਜਨ.

ਐਡੀਟਰ

ਰਿਸਾਲਾ "ਗੁਰੂ ਨਾਨਕ ਦਰਸ਼ਨ" ਮਹੀਨਾ ਫਰਵਰੀ ਅਤੇ ਮਾਰਚ ਦੇ ਪਰਚਿਆਂ ਵਿੱਚ ਸ੍ਰੀ ਮਾਨ ਸਰਦਾਰ ਧਰਮਾਨੰਤ ਸਿੰਘ ਜੀ ਦਾ ਇੱਕ ਲੇਖ ਸਮਾਜ ਦੀ ਰਚਨਾ ਉਪਰ ਛਪਿਆ ਸੀ ਜਿਸ ਵਿੱਚ ਆਪ ਜੀ ਨੇ ਇਹ ਲਿਖਿਆ ਸ਼ੀ ਕਿ ਈਸ਼੍ਵਰ-ਕ੍ਰਿਤ-ਪਦਾਰਥ ਪਰੰਪਰਾ ਤੋਂ ਹਨ ਅਰਥਾਤ 'ਅਨਾਦਿ' ਹਨ। ਤਾਂ ਸਪਸ਼ਟ ਹੈ ਕਿ ਸਮਾਜ ਈਸ਼੍ਵਰ-ਕ੍ਰਿਤ ਅਰ ਅਨਾਦਿ ਹੈ। ਅਪ੍ਰੈਲ ਦੇ ਪਰਚੇ ਵਿਚ ਮੇਰੇ ਵਲੋਂ ਇੱਕ ਲੇਖ ਛਪਿਆ ਸੀ ਜਿਸ ਵਿੱਚ ਸਿੱਧ ਕੀਤਾ ਗਿਆ ਸੀ ਕਿ ਗੁਰਮਤ ਅਨੁਸਾਰ ਅਕਾਲ ਪੁਰਖ ਤੋਂ ਬਿਨਾਂ ਕੋਈ ਚੀਜ਼ ਅਨਾਦਿ ਨਹਾਂ। ਮਾਨ ਯੋਗ ਐਡੀਟਰ ਸਾਹਿਬ ਨੇ ਇਸ ਤੇ ਵਿਚਾਰ ਕਰਦਿਆਂ ਲਿਖਿਆ ਹੈ ਕਿ ਮੈਂ ਅਨਾਦਿ ਦਾ ਆਮ ਪ੍ਰਚਲਿਤ ਅਰਥ ਲਿਆ ਹੈ ਅਤੇ ਇਨ੍ਹਾਂ ਹੀ ਅਰਥਾਂ ਵਿੱਚ ਇਹ ਸ਼ਬਦ ਵਰਤਦੇ ਹਨ ਜੋ ਕਿ ਗ਼ਲਤ ਹਨ ਅਤੇ ਜਿਨ੍ਹਾਂ ਅਰਥਾਂ ਵਿੱਚ ਲੋਕ ਅਨਾਦਿ ਸ਼ਬਦ ਵਰਤਦੇ ਹਨ ਉਨ੍ਹਾਂ ਵਿੱਚ ਠੀਕ ਸ਼ਬਦ "ਸ਼ਾਸ੍ਵਤ" ਜਾਂ ਨਿੱਤ ਹਨ। ਆਪ ਜੀ ਨੇ ਇਹ ਭੀ ਦਸਿਆ ਹੈ ਕਿ ਆਪ ਦੇ ਖਿਆਲ ਵਿੱਚ ਭਾਈ ਸਾਹਿਬ ਭਾਈ ਧਰਮਾਨੰਤ ਸਿੰਘ ਜੀ ਨੇ ਅਨਾਦਿ ਸ਼ਬਦ ਖਾਸ ਅਰਥਾਂ ਵਿੱਚ ਵਰਤਿਆ ਹੈ ਜੋ ਕਿ ਇਹ ਹਨ —

ਜਿਸਦਾ ਆਦਿ ਅਰਥਾਤ ਥਾਹ ਮਨੁੱਖ ਨਹੀਂ ਪਾ ਸਕਦਾ। ਆਪ ਜੀ ਨੇ ਲਿਖਿਆ ਹੈ ਕਿ ਮੈਂ ਜੇ ਫਿਲਾਸਫ਼ੀ ਦਾ ਮਾੜਾ ਮੋਟਾ ਕੋਸ਼ ਭੀ ਪੜ੍ਹਾਂ ਤਾਂ ਮੈਨੂੰ ਪਤਾ ਲਗ ਜਾਵੇਗਾ ਕਿ ਹਰ ਇੱਕ ਪਰਿਭਾਸ਼ਾ ਦਾ ਲਖਸ਼ਣ ਭਿੰਨ ਭਿੰਨ ਫਿਲਾਸਫ਼ਰਾਂ ਨੇ ਵੱਖੋ-ਵੱਖਰਾ ਕੀਤਾ ਹੈ। ਜਿਸ ਦੀ ਤਾਈਦ ਵਿੱਚ ਆਪ ਨੇ 'ਦੇਸ਼-ਕਾਲ ਅਤੇ ਅੰਤਹਕਰਣ' ਆਦਿ ਸ਼ਬਦ ਦਿਤੇ ਹਨ। ਫਿਲਾਸਫ਼ੀ ਦੇ ਕੋਸ਼ ਦੱਸਣ ਦੀ ਆਪ ਨੇ ਐਵੇਂ ਖੇਚਲ ਕੀਤੀ ਹੈ ਕਿਉਂ ਜੁ ਇਹ ਸਭ ਲੋਕ ਜਾਣਦੇ ਹਨ ਕਿ ਹਰ ਇੱਕ ਬੋਲੀ ਵਿੱਚ ਕਈ ਅਜਿਹੇ ਸ਼ਬਦ ਹਨ ਜਿਨ੍ਹਾਂ ਦੇ ਕਈ ਅਰਥ ਹਨ ਪਰੰਤੂ ਏਥੇ ਸਵਾਲ "ਅਨਾਦਿ" ਦਾ ਹੈ। ਅਸੀਂ ਇਹ ਵੇਖਣਾ ਹੈ ਕਿ ਕੀ ਇਸ

ਦਾ ਕੋਈ ਹੋਰ ਅਰਥ ਵੀ ਹੈ ਜਾਂ ਨਹੀਂ। ਭਾਈ ਸਾਹਿਬ ਧਰਮਾਨੰਤ ਸਿੰਘ ਜੀ ਨੇ ਆਪਣਾ ਲੇਖ ਗੁਰੂ ਕੁਲ ਕਾਂਗੜੀ ਹਰਦੁਆਰ ਵਿਚ ਪੜ੍ਹਿਆ ਸੀ। ਗੁਰੂ ਕੁਲ ਕਾਂਗੜੀ ਆਰੀਆ ਸਮਾਜ ਦੇ ਅਧੀਨ ਹੈ। ਮੈਂ ਆਪਣੇ ਲੇਖ ਵਿਚ ਦਸਿਆ ਸੀ ਕਿ ਸ੍ਵਾਮੀ ਦਇਆ ਨੰਦ ਜੋ ਸੰਸਕ੍ਰਿਤ ਦੇ ਚੋਟੀ ਦੇ ਵਿਦ੍ਵਾਨ ਸਨ, ਨੇ ਸਤਿਆਰਥ ਪ੍ਰਕਾਸ਼ ਵਿਚ 'ਅਨਾਦਿ' ਸ਼ਬਦ ਨੂੰ 'ਅਜ਼ਲੀ' ਦੇ ਅਰਥਾਂ ਵਿਚ ਵਰਤਿਆ ਹੈ। ਹੁਣ ਮੈਂ ਹੋਰ ਸਭ ਵਡੇ ੨ ਕੋਸ਼ਾਂ ਦੇ ਹਵਾਲੇ ਦੇ ਕੇ ਦਸਦਾ ਹਾਂ ਕਿ ਇਨ੍ਹਾਂ ਅਰਥਾਂ ਵਿਚ ਹੀ ਹੋਰ ਵਿਦ੍ਵਾਨ ਵਰਤਦੇ ਹਨ, ਅਤੇ ਇਸ ਸ਼ਬਦ ਦਾ ਕੋਈ ਦੂਜਾ ਅਰਥ ਨਹੀਂ ਹੈ।

**ਅਨਾਦਿ:**—Having no bigining Existing From Eternity

(ਸੰਸਕ੍ਰਿਤ ਇੰਗਲਸ਼ ਕੋਸ਼ ਕਰਤਾ ਮਿਸਟਰ ਐਮ. ਐਸ. ਵਿਲੀਅਮ)

Eternel without any bigining unborn uncreate

ਸੰਸਕ੍ਰਿਤ ਇੰਗਲਸ਼ ਡਿਕਸ਼ਨਰੀ ਕਰਤਾ ਪ੍ਰੋਫੈਸਰ ਬਿਸ਼ਨਾ

ਜਿਸ ਦਾ ਆਦਿ ਨਾ ਹੋਵੇ।ਜਿਸ ਆਰੰਭਦਾ ਕੋਈ ਕਾਲ ਵਾ ਸਥਾਨ ਨ ਹੋਵੇ। ਸਥਾਨ ਔਰ ਕਾਲ ਅਬਾਧ।

ਹਿੰਦੀ ਸ਼ਬਦ ਸਾਗਰ ਹਿੰਦੀ ਨਾਗਰੀ ਪ੍ਰਚਾਰਣੀ ਸਭਾ।

Having no bigining.

ਸੰਸਕ੍ਰਿਤ ਇੰਗਲਸ਼ ਡਿਕਸ਼ਨਰੀ ਕਰਤਾ

Having no bigining Eternal Existing From Eternity.

ਸੰਸਕ੍ਰਿਤ ਇੰਗਲਿਸ਼ ਡਿਕਸ਼ਨਰੀ ਕਰਤਾ ਪ੍ਰੋਫੈਸ਼ਰ ਸ਼ਿਵ ਰਾਮ ਆਪਟੇ।

ਜੇ ਐਡੀਟਰ ਸਾਹਿਬ ਇਹ ਜਾਨਣਾ ਚਾਹੁੰਦੇ ਹੋਣ ਕਿ ਅਨਾਦਿ ਦਾ ਅਰਥ ਸਿਖਾਂ ਵਿਚ ਕੀ ਹੈ? ਤਾਂ ਮੈਂ ਹੇਠਾਂ ਸਭ ਤੋਂ ਵਡੇ ਤਿੰਨ ਮਹਾਨ ਕੋਸ਼ਾਂ ਦਾ ਹਵਾਲਾ ਦੇਂਦਾ ਹਾਂ।

ਅਨਾਦਿ—

(੧) ਨ ਹੋਵੇ ਆਦਿ ਜਿਸ ਕੀ।

ਗੁਰ ਗਿਰਾਰਥ ਕੋਸ਼ ਪੰਡਤ ਤਾਰਾ ਸਿੰਘ ਜੀ ਨਿਰੋਤਮ

(੨) ਆਦਿ ਰਹਿਤ ਜਿਸ ਦਾ ਆਦਿ ਨ ਹਵੇ।

ਮਹਾਂ ਕੋਸ਼ ਭਾਈ ਕਾਹਨ ਸਿੰਘ ਜੀ ਨਾਭਾ

(੩) ਜਿਸ ਦੀ ਉਤਪੱਤੀ ਆਦਿ ਨ ਹੋਵੇ ਭਾਵ ਪਰਮੇਸ਼੍ਵਰ।

ਗੁਰੂ ਗ੍ਰੰਥ ਕੋਸ਼ ਖਾਲਸਾ ਟ੍ਰੈਕਟ ਸੁਸਾਇਟੀ

ਸ੍ਰੀਗੁਰੂ ਗ੍ਰੰਥਸਾਹਿਬ ਅਤੇ ਸ੍ਰੀ ਦਸਮ ਗ੍ਰੰਥ ਸਾਹਿਬ ਵਿੱਚ ਜਿੱਥੇ ਭੀ ਅਨਾਦਿ ਸ਼ਬਦ ਆਇਆ ਹੈ ਅਕਾਲ ਪੁਰਖ ਲਈ ਹੀ ਵਰਤਿਆ ਹੈ। ਇਸ ਲਈ ਸ੍ਰੀਮਾਨ ਐਡੀਟਰ ਸਾਹਿਬ ਜੀ ਨੂੰ ਚਾਹੀਦਾ ਹੈ ਕਿ ਉਹ ਅਪਣੇ ਪੱਖ ਵਿੱਚ ਕਿਸੇ ਕੋਸ਼ ਦਾ ਹਵਾਲਾ ਦੇਣ। ਇਹ ਕਹਿਣਾ ਕੋਈ ਵਜ਼ਨ ਨਹੀਂ ਰਖਦਾ ਕਿ ਭਾਈ ਧਰਮਾ ਨੰਤ ਸਿੰਘ ਜੀ ਨੇ ਆਪ ਹੀ ਪਦਾਰਥਾਂ ਨੂੰ ਈਸ਼੍ਵਰ ਕ੍ਰਿਤ ਮੰਨਿਆ ਹੈ। ਇਸ ਲਈ ਅਨਾਦਿ ਪ੍ਰਚਲਤ ਅਰਥਾਂ ਵਿੱਚ ਨਹੀਂ ਵਰਤਿਆ ਗਿਆ ਕਿਉਂਕਿ ਹੋਰ ਮਿਸਾਲਾਂ ਦਿੱਤੀਆਂ ਜਾ ਸਕਦੀਆਂ ਹਨ ਜਿਥੇ ਕਿ ਬੜੇ ੨ ਭਾਰੀ ਵਿਦਵਾਨਾਂ ਉਤੇ ਵਦਿਤੋ ਵਯਾਘਾਤ (ਪ੍ਰਸਪਰ ਵਿਰੋਧੀ ਲਿਖਤਾਂ) ਦਾ ਦੋਸ਼ ਲਗਦਾ ਹੈ।